੧ਓ ਸਤਿਗੁਰ ਪ੍ਰਸਾਦਿ

# ਦਸਮ ਗ੍ਰੰਥ – ਸੰਖੇਪ ਨਿਰੀਖਣ

ਲੇਖਕ :

ਸ. ਰਤਨ ਸਿੰਘ

ਲਫ਼ਬਰੋ (ਯੂ.ਕੇ.)

(ਲੇਖਕ ਵੱਲੋਂ ਛਪਵਾ ਕੇ ਸੰਗਤਾਂ ਦੀ ਭੇਟਾ ਕੀਤਾ ਗਿਆ)

1999

ਗੁਰੂ ਨਾਨਕ ਦੇਵ ਮਿਸ਼ਨ ਲੜੀ–488

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1, ਢਿਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ

## ਵਿਸ਼ੇਸ਼ ਬੇਨਤੀ

ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ
ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ॥
ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ ਦਿੱਤੀ ਜਾ ਸਕਦੀ ਹੈ।

# ਦਸਮ ਗ੍ਰੰਥ - ਸੰਖੇਪ ਨਿਰੀਖਣ

ਦਸਮ ਗ੍ਰੰਥ ਦਾ ਸੰਖੇਪ ਨਿਰੀਖਣ ਕੁਝ ਪੰਨਿਆਂ ਵਿਚ ਦੇ ਰਿਹਾ ਹਾਂ। ਜ਼ਰੂਰੀ ਨਹੀਂ ਕਿ ਇਹ ਨਿਰੀਖਣ ਦਸਮ ਗ੍ਰੰਥ ਬਾਰੇ ਹੁਣ ਤਕ ਬਣੇ ਸਾਰੇ ਵਿਚਾਰਾਂ ਨਾਲ ਸਹਿਮਤੀ ਪ੍ਰਗਟ ਕਰਦਾ ਹੋਵੇ ਜਾਂ ਵਿਰੋਧਤਾ। ਸਾਰੀ ਵਿਚਾਰ ਦਾ ਉਦੇਸ਼ ਇਹ ਹੈ ਕਿ 'ਦਸਮ ਗ੍ਰੰਥ' ਦਾ ਪਾਠ ਨਿਸ਼ਚਿਤ ਕਰ ਇਸ ਵਿਚ ਹੋਏ/ਕੀਤੇ ਗਏ ਰਲਾ ਤੋਂ ਮੁਕਤ ਕਰ, ਇਸ ਦਾ ਸ਼ੁੱਧ ਸਰੂਪ ਸੰਗਤਾਂ ਸਾਹਮਣੇ ਲਿਆਂਦਾ ਜਾਵੇ।

## 1. ਅਕਾਲ ਉਸਤਤਿ

ਅਕਾਲ ਉਸਤਤਿ ਦਸ਼ਮੇਸ਼ ਜੀ ਦਾ ਸ੍ਰੀ ਮੁਖਵਾਕ ਹੈ। ਇਸ ਬਾਣੀ ਬਾਰੇ ਹੇਠ ਲਿਖੇ ਕੁਝ ਨੁਕਤੇ ਧਿਆਨਯੋਗ ਹਨ।

1. ਅਕਾਲ ਉਸਤਤਿ ਵਿਚ ਜਿਹੜੇ ਪ੍ਰਸ਼ਨ 'ਏਕ ਸਮੈ ਸ੍ਰੀ ਆਤਮਾ ਉਚਰਿਓ' (201) ਤੋਂ ਸ਼ੁਰੂ ਹੁੰਦੇ ਹਨ ਅਤੇ ਅੰਕ 210 ਤਾਈਂ ਜਾਂਦੇ ਹਨ, ਉਨ੍ਹਾਂ ਦਾ ਉੱਤਰ ਅਕਾਲ ਉਸਤਤਿ ਵਿਚ ਦਿੱਤਾ ਹੋਇਆ ਜਾਪਦਾ ਨਹੀਂ। ਗਿਆਨੀ ਬਿਸ਼ਨ ਸਿੰਘ ਜੀ ਸੁਹਾਣਾ, ਜਿਨ੍ਹਾਂ ਨਾਲ ਮੇਰਾ ਮੇਲ ਜੋਲ ਸੀ ਅਤੇ ਜੋ ਖ਼ਾਲਸਾ ਹਾਈ ਸਕੂਲ, ਜਲੰਧਰ ਵਿਚ ਪੜ੍ਹਾਉਂਦੇ ਸਨ, ਨੇ 'ਦਸ ਗ੍ਰੰਥੀ' ਦੇ ਅਰਥ ਕੀਤੇ ਹਨ। ਉਨ੍ਹਾਂ ਅਰਥਾਂ ਵਿਚੋਂ ਮੈਂ ਉਪਰ ਲਿਖੇ ਪ੍ਰਸ਼ਨਾਂ ਦਾ ਉੱਤਰ ਸਮਝਣ ਦੀ ਕੋਸ਼ਿਸ਼ ਕੀਤੀ ਸੀ। ਪਰ ਮੈਨੂੰ ਸਮਝ ਨਹੀਂ ਲੱਗੀ। ਗਿਆਨੀ ਜੀ ਸਰੀਰ ਛੱਡ ਚੁੱਕੇ ਹਨ।

2. ਅਕਾਲ ਉਸਤਤਿ ਵਿਚ ਅੰਕ 211 ਤੋਂ 230 ਤਾਈਂ ਲਿਖੇ ਗਏ ਦੀਰਘ ਤ੍ਰਿਭੰਗੀ ਛੰਦ ਸ਼ਾਇਦ ਅਨੁਵਾਦ ਹੈ 20 ਤ੍ਰਿਭੰਗੀ ਛੰਦਾਂ ਦਾ ਜੋ ਪੰਡਿਤ ਰਾਮ ਕ੍ਰਿਸ਼ਨ ਰਚਿੱਤ 'ਭਗਵਤੀ ਪਦਯ ਪੁਸ਼ਪਾਂ ਜਲਿ ਸਤ੍ਰੋਤ' ਵਿਚ ਹਨ। ਇਹ ਬਹੁਤ ਪਰਾਣਾ ਗ੍ਰੰਥ ਹੈ। ਖੋਜ ਕਰਨ ਦੀ ਲੋੜ ਹੈ। ਇਸ ਗ੍ਰੰਥ ਦੇ ਰਚਨ ਦੇ ਸੰਮਤ ਦਾ ਪਤਾ ਨਹੀਂ। ਇਹ ਵੀ ਖ਼ਿਆਲ ਹੈ ਕਿ ਇਹ ਵੀਹ ਦੀਰਘ ਤ੍ਰਿਭੰਗੀ ਛੰਦ ਕਿਸੇ ਕਵੀ ਦੇ ਹਨ, ਜੋ ਪਟਨੇ ਸਾਹਿਬ ਦੇ ਗ੍ਰੰਥੀ ਭਾਈ ਸੁਖਾ ਸਿੰਘ ਜੀ ਨੇ ਅਕਾਲ ਉਸਤਤਿ ਵਿਚ ਪਾ ਦਿੱਤੇ। ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਵੀਹ ਦੀਰਘ ਤ੍ਰਿਭੰਗੀ ਛੰਦ ਚੰਡੀ ਚ੍ਰਿਤ੍ਰ ਦੇ ਸਤਵੇਂ ਅਧਿਆਏ ਵਿਚ ਹੋਣੇ ਚਾਹੀਦੇ ਹਨ।

3. ਪੰਜਾਹਵਿਆਂ ਵਿਚ ਬੰਗਾਲੀ ਮੋਨੇ ਅਤੇ ਭਗਵੇਂ ਚੋਲਿਆਂ ਧੋਤੀਆਂ ਵਾਲੇ ਹਿੰਦੂ ਸੰਤਾਂ ਦਾ ਇਕ ਜਥਾ ਕੀਨੀਆਂ ਵਿਚ ਗਿਆ। ਅਸੀਂ ਐਲਡੋਰੈੱਟ ਵਿਚ ਰਹਿੰਦੇ ਸਾਂ। ਉਹ ਜਥਾ ਸਾਡੇ ਸ਼ਹਿਰ ਵੀ ਆਇਆ ਅਤੇ ਕਈ ਹਫ਼ਤੇ ਹਿੰਦੂ ਮੰਦਰ ਵਿਚ ਸਵੇਰੇ ਸ਼ਾਮ

ਪਰਚਾਰ ਕਰਦਾ ਰਿਹਾ। ਉਹ ਆਪਣੇ ਹਰ ਪ੍ਰੋਗਰਾਮ ਵਿੱਚ ਸ਼ਸਤਰਾਂ ਦੀ ਪੂਜਾ ਕਰਦੇ ਸਨ। ਖੜੇ ਹੋ ਕੇ ਕਈ ਕਈ ਮਿੰਟ ਨਚਦੇ ਸਨ, ਕਟਾਰਾਂ ਨਾਲ ਗੱਤਕਾ ਖੇਲਦੇ ਸਨ ਅਤੇ ਉਚੀ ਉਚੀ ਅਕਾਲ ਉਸਤਤਿ ਵਾਲੇ ਇਹਨਾਂ ਵੀਹਾਂ ਤ੍ਰਿਭੰਗੀ ਛੰਦਾਂ ਨੂੰ ਗਾਉਂਦੇ ਸਨ ਅਤੇ ਕਹਿੰਦੇ ਸਨ ਕਿ ਦਸਵੇਂ ਪਾਤਸ਼ਾਹ ਵੀ ਹਿੰਦੂ ਸਨ। ਕਿਸੇ ਹੋਰ ਦੀ ਉਹ ਦਲੀਲ ਨਹੀਂ ਸੀ ਮੰਨਦੇ।

4. ਅਕਾਲ ਉਸਤਤਿ ਦੇ ਅੰਤ ਵਿਚ ਅੰਕ ॥5॥271॥ ਤੋਂ ਪਿਛੋਂ ਅਗਲੇ ਛੰਦ ਦੀਆਂ ਦੋ ਤੁਕਾਂ 'ਸਾਤੋ ਅਕਾਸ਼ ਸਾਤੋ ਪਤਾਰ॥ ਬਿਥਰਿਓ ਅਦ੍ਰਿਸ਼ਟ ਜਿਹ ਕਰਮ ਜਾਰਿ॥' ਹੀ ਦਿੱਤੀਆਂ ਹੋਈਆਂ ਹਨ। ਅਗਲੀਆਂ ਦੋ ਤੁਕਾਂ ਨਹੀਂ ਦਿੱਤੀਆਂ ਹੋਈਆਂ ਅਤੇ ਨਾ ਅਗਲਾ ਅੰਕ ॥6॥272॥ ਲਿਖਿਆ ਹੋਇਆ ਹੈ।

ਇਸ ਦਾ ਭਾਵ ਇਹ ਹੈ ਕਿ ਇਸ ਛੰਦ ਦੀਆਂ ਅੰਤਲੀਆਂ ਦੋ ਤੁਕਾਂ ਨਹੀਂ ਮਿਲਦੀਆਂ। ਪਤਾ ਨਹੀਂ ਕਿਵੇਂ, ਕਿੱਥੇ, ਕਿਸ ਨੇ ਅਤੇ ਕਿਸ ਹਾਲਤ ਵਿਚ ਗੁੰਮ ਕਰ ਦਿੱਤੀਆਂ। ਕਿਸੇ ਵਿਦਵਾਨ ਨੇ ਇਹਨਾਂ ਛੰਦਾਂ ਦੀ ਭਾਵਨਾ ਤੇ ਚਾਲ ਅਨੁਸਾਰ ਦੋ ਤੁਕਾਂ "ਬਨਤਨ ਮਹੀਪ ਕਰਣਾ ਨਿਧਾਨ॥ ਜਹ ਤਹ ਪ੍ਰਫੁੱਲ ਸੁੰਦਰ ਸੁਜਾਨ॥" ਛੰਦ ਵਧਾ ਕੇ ਪੂਰਾ ਕਰ ਲਿਆ ਹੈ (ਦਸਮ ਗ੍ਰੰਥ ਨਿਰਣਯ)। ਉਂਞ ਕਿਸੇ ਵਿਅਕਤੀ ਵਲੋਂ ਇੰਞ ਕਰਨਾ ਮਨਮਤ ਹੈ। ਸਾਰੀ ਵਿਚਾਰ ਦਾ ਭਾਵ ਇਹ ਹੈ ਕਿ 'ਅਕਾਲ ਉਸਤਤਿ' ਸਾਨੂੰ ਮੁਕੰਮਲ ਨਹੀਂ ਮਿਲ ਰਹੀ। ਖ਼ਬਰੇ ਕਿੰਨੇ ਹੋਰ ਅੰਕ ਵੀ ਨਹੀਂ ਮਿਲ ਰਹੇ।

5. ਗੁਟਕਿਆਂ ਵਿਚ ਜਿਹੜੇ 'ਤ੍ਵਪ੍ਰਸਾਦ ਸਵੀਈਏ'। 'ਅਕਾਲ ਉਸਤਤਿ' ਵਿਚੋਂ ਲਏ ਹੋਏ ਮਿਲਦੇ ਹਨ ਉਨ੍ਹਾਂ ਉਤੇ ਮੰਗਲਾ ਚਰਨ ਦੇ ਰੂਪ ਵਿਚ '੧ਓ ਵਾਹਿਗੁਰੂ ਜੀ ਕੀ ਫ਼ਤਹ ਪਾ. 10' ਲਿਖਿਆ ਹੁੰਦਾ ਹੈ। ਇਉਂ ਲਿਖਣਾ ਠੀਕ ਨਹੀਂ। ਅਕਾਲ ਉਸਤਤਿ ਵਿਚ ਇਹਨਾਂ ਦਾ ਸਿਰਲੇਖ 'ਤ੍ਵਪ੍ਰਸਾਦ ਸਵਈਏ' ਹੈ। ਨਾਲੇ ਇਹਨਾਂ ਸਵਈਆਂ ਵਿਚ ਪਾਏ ਗਏ ਅੰਕ ਵੀ 'ਅਕਾਲ ਉਸਤਤਿ' ਵਿਚ ਇਹਨਾਂ ਨਾਲ ਪਾਏ ਅੰਕਾਂ ਨਾਲੋਂ ਵਖਰੇ ਹਨ।

## 2. ਬਚਿੱਤ੍ਰ ਨਾਟਿਕ

ਬਚਿੱਤ੍ਰ ਨਾਟਿਕ ਦੇ ਪਹਿਲੇ ਅਧਿਆਇ ਵਿਚ 'ਸ੍ਰੀ ਕਾਲ ਜੀ ਦੀ ਉਸਤਤਿ' ਹੈ। ਇਥੇ 'ਕਾਲ' ਦਾ ਮਤਲਬ 'ਅਕਾਲ ਪੁਰਖ' ਹੈ। ਅਕਾਲ ਪੁਰਖ ਲਈ "ਖੜਗ", "ਅਸ", "ਤੇਗ" ਅਤੇ "ਕਾਲ ਕ੍ਰਿਪਾਨ" ਸ਼ਬਦ ਵੀ ਵਰਤੇ ਗਏ ਹਨ ਜਿਵੇਂ "ਖਗ ਖੰਡ ਬਿਹੰਡੰ", "ਅਸ ਸਰਣੰ", "ਜੈ ਤੇਗੰ", "ਯਾ ਕਲ ਮੈਂ ਸਭ" "ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ" ਅਤੇ "ਕਾਲ ਕ੍ਰਿਪਾਨ! ਬਿਨਾ ਬਿਨਤ ਨ ਤਊ ਤੁਮਕੋ, ਪ੍ਰਭ! ਨੈਕ ਰਿਝੈ ਹੋ" ਵਾਹਿਗੁਰੂ ਲਈ "ਕ੍ਰਿਪਾਣ-ਪਾਨਿ" (ਜਿਸਦੇ ਹੱਥ ਵਿਚ ਕ੍ਰਿਪਾਨ ਹੈ) ਅਤੇ "ਬਾਣ ਪਾਣੰ" (ਜਿਸਦੇ ਹੱਥ ਵਿਚ ਤੀਰ ਹੈ) ਵੀ ਵਰਤਿਆ ਗਿਆ ਹੈ। ਇਸ ਖ਼ਿਆਲ ਨੂੰ ਇਹ ਤੁਕ, "ਪਾਇ ਪਰੋ ਪਰਮੇਸਰ ਕੇ, ਜੜ੍ਹ! ਪਾਹਨ ਮੈ ਪਰਮੇਸਰ ਨਾਹੀ" ਪੂਰੀ ਤਰ੍ਹਾਂ ਸਾਫ਼ ਕਰ ਦਿੰਦੀ ਹੈ।

2. ਦੂਜੇ ਅਧਿਆਇ ਵਿਚ ਕਾਲਪੁਜ (ਵਿਸ਼ਨੂੰ) ਦਾ ਵਰਨਣ ਕਰਦਿਆਂ ਲਿਖਿਆ ਹੈ ਕਿ ਵਿਸ਼ਨੂੰ ਨੇ ਆਪਣੇ ਕੰਨ ਵਿਚੋਂ ਮੈਲ ਕੱਢੀ। ਉਸ ਤੋਂ ਮਧੁ ਅਤੇ ਕੀਟਭੁ ਪੈਦਾ ਹੋਏ। ਦੂਜੇ ਕੰਨ ਵਿਚੋਂ ਵੀ ਵਿਸ਼ਨੂੰ ਨੇ ਮੈਲ ਕੱਢੀ ਤਾਂ ਸਾਰੀ ਸ੍ਰਿਸ਼ਟੀ ਬਣੀ। ਮਧੁ ਅਤੇ ਕੀਟਭੁ ਨੂੰ ਵੀ ਕਾਲ ਨੇ ਮਾਰ ਦਿੱਤਾ। ਉਨ੍ਹਾਂ ਦੀ ਚਰਬੀ ਸਮੁੰਦਰ ਉੱਤੇ ਡਿੱਗ ਪਈ। ਉਸ ਚਰਬੀ ਦੀ ਚਿਕਨਾਹਟ ਪਾਣੀ ਤੇ ਤਰਨ ਲਗ ਪਈ। ਤਦ ਤੋਂ ਹੀ ਪ੍ਰਿਥਵੀ ਨੂੰ ਮੇਦਨੀ ਵੀ ਕਿਹਾ ਜਾਂਦਾ ਹੈ। ਇਹ ਖ਼ਿਆਲ ਪੁਰਾਣਾ ਦਾ ਹੈ। ਗੁਰਮਤਿ ਦਾ ਨਹੀਂ। ਰਚਨਾ ਵਿਚ ਹੋਏ ਰਲਾ ਦਾ ਪ੍ਰਮਾਣ ਹੈ। ਏਹੋ ਜਿਹੇ ਪੁਰਾਣਿਕ ਖ਼ਿਆਲਾਂ ਦਾ ਹਵਾਲਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਹੈ। ਜਿਵੇਂ "ਨਾਲਿ ਕੁਟੰਬੁ ਸਾਥਿ ਵਰਦਾਤਾ, ਬ੍ਰਹਮਾ ਭਾਲਣ ਸ੍ਰਿਸਟਿ ਗਇਆ।। ਆਗੈ ਅੰਤੁ ਨ ਪਾਇਓ ਤਾਕਾ, ਕੰਸੁ ਛੇਦਿ ਕਿਆ ਵਡਾ ਭਇਆ।।੩।।" "ਰਤਨ ਉਪਾਇ ਧਰੇ ਖੀਰ ਮਥਿਆ, ਹੋਰਿ ਭਖਲਾਏ ਜਿ ਅਸੀ ਕੀਆ।। ਕਹੈ ਨਾਨਕੁ, ਛਪੈ ਕਿਉ ਛਪਿਆ, ਏਕੀ ਏਕੀ ਵੰਡਿ ਦੀਆ।।"੪।।੭।। (350) ਅਤੇ "ਨਾਮਾ ਕਹੈ ਭਗਤਿ ਬਸਿ ਕੇਸਵ, ਅਜਹੂੰ ਬਲਿਕੇ ਦੁਆਰ ਖਰੋ।।੪।।" (1105)। ਪਰ ਇਹ ਖਿਆਲ ਸਿਰਫ਼ ਗੁਰਮਤਿ ਦ੍ਰਿੜ੍ਹਾਉਣ ਲਈ ਹੀ ਹਨ। ਇਨ੍ਹਾਂ ਦਾ ਸੁਤੰਤਰ ਕੋਈ ਅਸਤਿਤਵ ਨਹੀਂ।

3. ਛੇਵੇਂ ਅਧਿਆਇ ਵਿਚ ਲਿਖਿਆ ਹੈ ਕਿ ਵਾਹਿਗੁਰੂ ਨੇ ਜਦ ਸ੍ਰਿਸ਼ਟੀ ਬਣਾਈ ਤਾਂ ਪਹਿਲਾਂ ਦੈਂਤ ਰਚੇ। ਇਹ ਖ਼ਿਆਲ ਵੀ ਬੜਾ ਅਜੀਬ ਹੈ ਕਿਉਂਕਿ ਪਹਿਲੇ ਦੇਵਤੇ ਰਚਨੇ ਢੁੱਕਦੇ ਹਨ।

4. ਲਿਖਿਆ ਹੈ ਕਿ ਰਾਮਾ ਨੰਦ ਨੇ ਪ੍ਰਭੂ ਦੀ ਕ੍ਰਿਪਾ ਬਿਲਕੁਲ ਨ ਵੀਚਾਰੀ, ਇਹ ਖ਼ਿਆਲ ਵੀ ਦਸਮੇਸ਼ ਜੀ ਦਾ ਨਹੀਂ ਲਗਦਾ ਕਿਉਂਕਿ ਭਗਤ ਰਾਮਾ ਨੰਦ ਜੀ ਦਾ ਇਕ ਸ਼ਬਦ ਤਾਂ ਬਸੰਤ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਹੈ ਅਤੇ ਸਾਨੂੰ ਪਤਾ ਹੈ ਕਿ ਕਬੀਰ, ਸੈਣ, ਰਵਿਦਾਸ, ਧੰਨਾ ਅਤੇ ਪੀਪਾ,ਜਿਨ੍ਹਾਂ ਦੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਰਾਮਾ ਨੰਦ ਜੀ ਦੇ ਸਿੱਖ ਸਨ।

5. ਹਜ਼ਰਤ ਮੁਹੰਮਦ ਸਾਹਿਬ ਬਾਰੇ ਜ਼ਿਕਰ ਗੋਰਖ ਅਤੇ ਰਾਮਾ ਨੰਦ ਤੋਂ ਪਿਛੋਂ ਕੀਤਾ ਗਿਆ ਹੈ। ਇਹ ਗੱਲ ਇਤਿਹਾਸਕ ਤੌਰ ਤੇ ਠੀਕ ਨਹੀਂ ਹੈ ਕਿਉਂਕਿ ਮੁਹੰਮਦ ਸਾਹਿਬ ਬਹੁਤ ਪਹਿਲਾਂ ਛੇਵੀਂ ਸਤਵੀਂ ਸਦੀ ਈਸਵੀ ਵਿਚ ਹੋਏ ਹਨ। ਸੋ ਇਹ ਖ਼ਿਆਲ ਵੀ ਦਸਮੇਸ਼ ਜੀ ਦਾ ਨਹੀਂ।

ਅਕਾਲ ਉਸਤਤਿ, ਤੇਤੀ ਸਵਈਏ ਅਤੇ ਰਾਗਾਂ ਵਿਚ ਉਚਾਰੇ ਹੋਏ ਸ਼ਬਦਾਂ ਵਿਚ ਗੁਰੂ ਜੀ ਨੇ ਮੁਹੰਮਦ ਦੇ ਥਾਂ "ਰਸੂਲ" ਅਤੇ "ਰਹੀਮ" ਤਾਂ ਲਿਖਿਆ ਹੀ ਹੈ ਪਰ ਕੁਛ ਥਾਂਈ "ਮਹਦੀਨ" ਜਾਂ "ਮਹਾਂਦੀਨ" ਵੀ ਲਿਖਿਆ ਹੈ, ਜਿਵੇਂ "ਜੋ ਕੋਊ ਜਾਇ ਤੁਰੱਕਨ ਮੇ, ਮਹਿਦੀਨ ਕੇ ਦੀਨ ਤਿਸੈ ਗਹਿ ਲਿਯਾਂਵੈਂ" (ਤੇਤੀ ਸਵਈਏ)। ਦਸਮੇਸ਼ ਜੀ ਹੀ ਜਾਨਣ ਕਿ ਮੁਹੰਮਦ ਦੀ ਥਾਂ 'ਮਹਿਦੀਨ' ਜਾਂ 'ਮਹਾਦੀਨ' ਲਿਖਣ ਦਾ ਕੀ ਕਾਰਨ ਹੈ।

6. ਹਜ਼ਰਤ ਮੁਹੰਮਦ ਸਾਹਿਬ ਬਾਰੇ ਲਿਖਿਆ ਹੈ ਕਿ ਉਨ੍ਹਾਂ ਨੇ ਵੀ ਆਪਣਾ

ਨਾਮ ਜਪਾਇਆ, ਰੱਬ ਦਾ ਨਾਂ ਨਹੀਂ ਜਪਾਇਆ। ਇਹ ਗੱਲ ਵੀ ਓਪਰੀ ਹੈ। "ਮੁਹੰਮਦ ਰਸੂਲ ਇਲਾ" ਅਨੁਸਾਰ ਮੁਹੰਮਦ ਅੱਲਾ ਦਾ ਰਸੂਲ ਤਾਂ ਹੈ, ਪੈਗੰਬਰ ਤਾਂ ਹੈ, ਅੱਲਾ ਦਾ ਸੁਨੇਹਾ ਲੋਕਾਂ ਤਾਈਂ ਲਿਆਉਣ ਵਾਲਾ ਤਾਂ **ਹੈ, ਪਰ** ਆਪ ਅੱਲਾ ਨਹੀਂ। ਇਸ ਦਾ ਭਾਵ ਇਹ ਹੈ ਕਿ ਮੁਹਮਦ ਸਾਹਿਬ ਨੇ ਆਪਣੇ ਆਪ ਨੂੰ ਰਸੂਲ ਤਾਂ ਕਹਾਇਆ ਪਰ ਅੱਲਾ ਨਹੀਂ ਕਹਾਇਆ। ਇਹ ਖ਼ਿਆਲ ਵੀ ਦਸਮੇਸ਼ ਜੀ ਦਾ ਨਹੀਂ ਹੋ ਸਕਦਾ।

7. ਹਜ਼ਰਤ ਮੁਹੰਮਦ ਸਾਹਿਬ **ਬਾਰੇ ਇਹ ਵੀ** ਲਿਖਿਆ ਹੈ ਕਿ ਉਸਨੇ "ਲਿੰਗ ਬਿਨਾ ਕੀਨੇ ਸਭ ਰਾਜਾ।" ਇਸ ਦਾ **ਮਤਲਬ ਇਹ ਨਹੀਂ ਲੈਣਾ** ਕਿ ਉਸਨੇ ਸਾਰਿਆਂ ਦੇ ਲਿੰਗ ਕਟਵਾ ਦਿੱਤੇ ਬਲਕਿ ਇਹ ਲੈਣਾ **ਹੈ ਕਿ ਮੁਸਲਮਾਨ** ਬਣਨ ਵਾਲੇ ਸਾਰੇ ਅਮੀਰ ਗਰੀਬ ਲੋਕਾਂ ਨੇ ਸੁੰਨਤਾਂ ਕਰਵਾ ਲਈਆਂ। **ਏਸੇ** ਤਰ੍ਹਾਂ 'ਸ੍ਰੀ ਕਾਲ ਜੀ ਕੀ ਉਸਤਤਿ' ਵਿਚ ਦਿੱਤੀ ਗਈ ਤੁਕ "ਪ੍ਰੀਤ ਕਰੇ ਪ੍ਰਭ ਪਾਯਤ ਹੈ, ਕ੍ਰਿਪਾਲ ਨ ਭੀਜਤ ਲਿੰਗ ਕਟਾਏ।6।।" ਦਾ ਅਰਥ ਵੀ ਇਹ ਕਰਨਾ ਹੈ ਕਿ ਵਾਹਿਗੁਰੂ, ਪ੍ਰੀਤ ਕੀਤਿਆਂ ਹੀ ਪਾਇਆ ਜਾ ਸਕਦਾ ਹੈ। ਉਹ ਕ੍ਰਿਪਾਲੂ ਸੁੰਨਤ ਕੀਤਿਆਂ ਨਹੀਂ ਰੀਝਦਾ।

ਸੁੰਨਤ ਕਰਾਉਣ ਦੀ ਰਸਮ ਹਜ਼ਰਤ ਇਬਰਾਹੀਮ ਤੋਂ ਚੱਲੀ ਸੀ। ਯਹੂਦੀ ਲੋਕ ਵੀ ਸੁੰਨਤ ਕਰਦੇ ਹਨ, ਬਲਕਿ ਪਹਿਲਾਂ ਕਈ ਇਸਾਈ ਵੀ ਕਰਦੇ ਸਨ। ਐਥੋਪੀਆ (ਐਬੀਸੀਨੀਆ) ਦੇ ਇਸਾਈ ਤਾਂ ਹੁਣ ਵੀ ਸੁੰਨਤ ਕਰਾਉਂਦੇ ਹਨ।

ਮੈਂ ਘੀਨੀਆਂ ਵਿਚ ਸੱਤਵੀਂ ਜਮਾਤ ਤੋਂ ਲੈ ਕੇ ਫੋਰਮ ਸਿਕਸ (ਏ ਲੈਵਲ) ਤਾਈਂ ਮੁੰਡਿਆਂ ਕੁੜੀਆਂ ਨੂੰ ਅਫ਼ਰੀਕਾ ਦਾ ਇਤਿਹਾਸ ਵੀ ਪੜ੍ਹਾਇਆ ਸੀ। ਜਿਸ ਤੋਂ ਪਤਾ ਲਗਦਾ ਹੈ ਕਿ ਅਫ਼ਰੀਕਾ ਦੇ ਕਈ ਕਬੀਲੇ ਰੱਬ ਅਤੇ ਆਪਣੇ ਬਜ਼ੁਰਗਾਂ ਦੀਆਂ ਰੂਹਾਂ ਨੂੰ ਮੰਨਦੇ ਹਨ। ਜਵਾਨ ਹੁੰਦੇ ਸਾਰ ਹੀ ਹਰ ਇਕ ਮੁੰਡੇ ਦੀ ਸੁੰਨਤ ਕੀਤੀ ਜਾਂਦੀ ਹੈ। ਸੁੰਨਤ ਕਰਨ ਵਾਲਾ ਵੀ ਖਾਸ ਬੰਦਾ ਹੁੰਦਾ ਹੈ। ਸੁੰਨਤ ਕਰਵਾਉਣ ਪਿਛੋਂ ਹੀ ਉਸਨੂੰ ਇਕੱਲੇ ਨੂੰ ਕੁੱਲੀ ਦਿੱਤੀ ਜਾਂਦੀ ਹੈ ਅਤੇ ਉਸਨੂੰ ਜਵਾਨ ਅਤੇ ਜ਼ਿੰਮੇਵਾਰ ਬੰਦਾ ਸਮਝਿਆ ਜਾਂਦਾ ਹੈ।

ਕਬੀਰ ਜੀ ਆਸਾ ਰਾਗ ਵਿਚ ਲਿਖਦੇ ਹਨ "ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ" (ਪੰਨਾ 477)। ਇਸਦਾ ਭਾਵ ਇਹ ਹੈ ਕਿ ਜੇ ਸਿਰਫ਼ ਸੁੰਨਤ ਕੀਤਿਆਂ ਹੀ ਮੁਸਲਮਾਨ ਬਣ ਸਕੀਦਾ ਹੈ ਤਾਂ ਔਰਤ ਦੀ ਸੁੰਨਤ ਤਾਂ ਹੋ ਹੀ ਨਹੀਂ ਸਕਦੀ। ਪਰ ਦੁੱਖ ਦੀ ਗੱਲ ਹੈ ਕਿ ਅਫ਼ਰੀਕਾ ਵਿਚ ਰਬ ਅਤੇ ਪਿੱਤਰਾਂ ਦੀਆਂ ਰੂਹਾਂ ਨੂੰ ਮੰਨਣ ਵਾਲੇ ਕਬੀਲਿਆਂ ਵਿਚ ਤੀਵੀਆਂ ਦੀ ਵੀ ਸੁੰਨਤ ਕੀਤੀ ਜਾਂਦੀ ਹੈ। ਬਲਕਿ ਕਈ ਮੁਸਲਮਾਨ ਦੇਸ਼ਾਂ ਵਿਚ ਵੀ। ਮੈਂ ਇੰਗਲੈਂਡ ਵਿਚ 1976 ਪਿਛੋਂ ਟੈਲੀਵੀਯਨ ਉਤੇ (Sudan) ਸੁਦਾਨ ਦੀਆਂ ਜਵਾਨ ਕੁੜੀਆਂ ਦੀ ਸੁੰਨਤ ਕਰਨ ਦੇ ਹਾਲਾਤ ਦੇਖੇ ਸਨ। ਵਿਚਾਰੀਆਂ ਰੋਂਦੀਆਂ ਕੁਰਲਾਉਂਦੀਆਂ ਸਨ, ਪਰ ਕਰ ਕੁਝ ਨਹੀਂ ਸੀ ਸਕਦੀਆਂ। ਅੱਜਕਲ ਪੜ੍ਹੀਆਂ ਲਿਖੀਆਂ ਮੁਸਲਮਾਨ ਕੁੜੀਆਂ ਇਸ ਗ਼ੈਰ ਇਨਸਾਨੀ ਰੀਤ ਦੇ ਵਿਰੁੱਧ ਆਵਾਜ਼, ਉਠਾ ਰਹੀਆਂ ਹਨ ਅਤੇ ਹੌਲੀ ਹੌਲੀ ਉਨ੍ਹਾਂ ਨੂੰ ਸਫਲਤਾ ਵੀ ਹੋ ਰਹੀ ਹੈ। ਸੁੰਨਤ ਦੀ ਆਗਿਆ ਕੁਰਾਨ ਸ਼ਰੀਫ਼ ਦੀ ਨਹੀਂ ਹਦੀਸ ਦੀ ਹੈ।

8. ਛੇਵੇਂ ਅਧਿਆਇ ਵਿਚ "ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ" ਵਿਚ

ਦਸਮੇਸ਼ ਜੀ ਨੇ ਉਤਮ ਪੁਰਖ ਅਤੇ ਅਨਪੁਰਖ ਨੂੰ ਰਲਾ ਮਿਲਾ ਦਿੱਤਾ ਹੈ। ਸਾਨੂੰ ਕਈ ਵਾਰੀ ਇਹ ਗੱਲ ਓਪਰੀ ਲੱਗਦੀ ਹੈ ਪਰ ਜੇਕਰ ਥੋੜਾ ਡੂੰਘਾਈ ਨਾਲ ਵਿਚਾਰਿਆ ਜਾਵੇ ਤਾਂ ਅਸੀਂ ਵੇਖਾਂਗੇ ਕਿ ਥਾਓਂ ਥਾਈਂ, "ਪਰਮ ਪੁਰਖ" ਦਾ ਭਾਵ "ਮੈਨੂੰ ਪਰਮ ਪੁਰਖ ਨੂੰ" ਬਣਦਾ ਹੈ। "ਪ੍ਰਭ ਕੇ" ਦਾ ਮਤਲਬ "ਮੈਨੂੰ ਪ੍ਰਭੂ ਨੂੰ।" "ਪ੍ਰਭੂ" ਦਾ ਮਤਲਬ "ਮੈਂ ਪ੍ਰਭੂ ਨੇ"। 'ਹਰਿ' ਦਾ ਭਾਵ 'ਮੈਂ ਹਰੀ ਨੇ'। 'ਪਰਮ-ਪੁਰਖ' ਦਾ ਭਾਵ "ਮੈਨੂੰ ਪਰਮ ਪੁਰਖ ਨੂੰ"। "ਪ੍ਰਭ ਕੈ" ਦਾ ਭਾਵ 'ਮੇਰੇ, ਪ੍ਰਭੂ ਦੇ'। 'ਪਰਮੇਸਰ' ਦਾ ਭਾਵ 'ਮੈਨੂੰ ਪਰਮੇਸ਼ਰ ਨੂੰ', 'ਪ੍ਰਭ ਕੋ' ਦਾ ਮਤਲਬ 'ਮੇਰਾ, ਪ੍ਰਭੂ ਦਾ'। 'ਹਰਿ' ਦਾ ਭਾਵ ਹੈ 'ਮੈਂ, ਹਰੀ ਨੇ'। 'ਪ੍ਰਭ ਕੀ' ਦਾ ਭਾਵ ਹੈ 'ਮੇਰੀ, ਪ੍ਰਭ ਦੀ', 'ਹਰਿ ਦੀ' ਭਾਵ 'ਮੇਰੀ, ਹਰੀ ਦੀ' ਅਤੇ 'ਪਾਰ ਬ੍ਰਹਮ' ਦਾ ਭਾਵ "ਮੈਨੂੰ ਪਾਰ ਬ੍ਰਹਮ ਨੂੰ।"

੧. ਚੌਥੇ ਅਧਿਆਇ ਵਿਚ ਲਿਖਿਆ ਹੈ :

*ਅੜਿੱਲ – ਬੇਦੀ ਭਯੋ ਪ੍ਰਸੰਨ ਰਾਜ ਕਹ ਪਾਇਕੈ॥*
*ਦੇਤ ਭਯੋ ਬਰਦਾਨ ਹੀਐ ਹੁਲਸਾਇਕੈ॥*
*ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈਂ॥*
*ਹੋ ਜਗਤ ਪੂਜ ਕਰਿ ਤੋਹਿ ਪਰਮਪਦ ਪਾਇ ਹੈਂ॥ (੧)*

ਇਸੇ ਅਧਿਆਇ ਵਿਚ ਅਗੇ ਲਿਖਿਆ ਹੈ :

*ਜਬ ਬਰਦਾਨਿ ਸਮੈ ਵਹੁ ਆਵਾ॥*
*ਰਾਮ ਦਾਸ ਤਬ ਗੁਰੂ ਕਹਾਵਾ॥*
*ਤਿਹ ਬਰਦਾਨਿ ਪੁਰਾਤਨ ਦੀਆ॥*
*ਅਮਰਦਾਸਿ ਸੁਰਪੁਰਿ ਮਗ ਲੀਆ॥ (੮)*

**ਭਾਵ** : ਵੇਦੀ ਰਾਜ ਪਾਕੇ ਬੜੇ ਖੁਸ਼ ਹੋਏ। ਵੇਦੀਆ ਨੂੰ ਰਾਜ ਜਗਤ ਰਾਇ ਸੋਢੀ ਨੇ ਦਿੱਤਾ ਸੀ। ਵੇਦੀਆਂ ਦਾ ਮੁਖੀ ਉਸ ਵੇਲੇ ਅੰਮ੍ਰਿਤ ਰਾਇ ਵੇਦੀ ਸੀ। ਅੰਮ੍ਰਿਤ ਰਾਇ ਵੇਦੀ ਨੇ ਖੁਸ ਹੋ ਕੇ ਜਗਤ ਰਾਇ ਸੋਢੀ ਨੂੰ ਵਰ ਦਿੱਤਾ "ਜਦ ਮੈਂ ਕਲਜੁਗ ਵਿਚ ਆਇਕੇ ਨਾਨਕ ਕਹਾਵਾਂਗਾ ਤਦ ਮੈਂ ਪ੍ਰਮਪੂਜ ਹੋਕੇ ਤੈਨੂੰ ਵੀ ਪ੍ਰਮਪਦ ਦੀ ਪਰਾਪਤੀ ਕਰਾਵਾਂਗਾ"।

ਜਦ ਇਸ ਵਰਦਾਨ ਦਾ ਸਮਾਂ ਆਇਆ ਤਦ ਰਾਮਦਾਸ ਗੁਰੂ ਬਣਿਆ। ਉਸ ਗੁਰੂ ਰਾਮਦਾਸ ਨੇ ਪੁਰਾਣਾ ਵਰ ਪ੍ਰਾਪਤ ਕੀਤਾ, ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾ ਗਏ। ਵੇਦੀਆਂ ਨੇ ਸ਼ਾਮਵੇਦ, ਯਜੁਰਵੇਦ, ਰਿਗ ਵੇਦ ਅਤੇ ਅਥਰਬਵੇਦ ਪੜ੍ਹੇ ਸਨ ਤਾਂ ਹੀ ਖ਼ੁਸ਼ ਹੋ ਕੇ ਸੋਢੀਆਂ ਨੇ ਉਨ੍ਹਾਂ ਨੂੰ ਰਾਜ ਦਿੱਤਾ ਸੀ ਤੇ ਵਰ ਦਿੱਤਾ ਸੀ। ਇਸ ਦਾ ਮਤਲਬ ਇਹ ਹੋਇਆ ਕੇ ਵੇਦੀ ਗੁਰੂ ਨਾਨਕ ਦੇਵ ਕਿਸੇ ਪਿਛਲੇ ਜਨਮ ਵਿਚ ਚੌਹ ਵੇਦਾਂ ਦਾ ਪਾਠ ਕਰਨ ਕਰਕੇ ਹੀ ਗੁਰੂ ਬਣ ਸਕੇ ਅਤੇ ਸੋਢੀ ਗੁਰੂ ਰਾਮਦਾਸ ਵੀ ਉਸ ਪਿਛਲੇ ਜਨਮ ਵਿਚ ਚੌਹ ਵੇਦਾਂ ਦਾ ਪਾਠ ਸੁਣਨ ਕਰਕੇ ਹੀ ਗੁਰੂ ਬਣੇ। ਇਹ ਗੱਲ ਬੜੀ ਹਾਸੋ ਹੀਣੀ ਹੈ। ਦਸਮੇਸ਼ ਜੀ ਤਾਂ ਇਸੇ ਅਧਿਆਇ ਵਿਚ ਫਰਮਾਉਂਦੇ ਹਨ :

*"ਜਿਨ ਕੀ ਲਿਵ ਹਰਿ ਚਰਨਨ ਲਗੀ*

*ਤੇ ਬੇਦਨ ਤੇ ਭਏ ਤਿਆਗੀ॥ (19)*

ਇਕ ਹੋਰ ਗੱਲ। ਭਾਵੇਂ ਸਾਰੇ ਗੁਰੂ ਸਾਹਿਬਾਂ ਵਿਚ ਇਕੋ ਹੀ ਜੋਤ ਸੀ, ਪਰ ਦੁਨੀਆਵੀ ਤੌਰ ਤੇ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਤ੍ਰਿਹਣ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ। ਉਨ੍ਹਾਂ ਨੇ ਅੱਗੇ ਭੱਲੇ ਗੁਰੂ ਅਮਰਦਾਸ ਜੀ ਨੂੰ ਅਤੇ ਉਨ੍ਹਾਂ ਨੇ ਅੱਗੇ ਸੋਢੀ ਗੁਰੂ ਰਾਮਦਾਸ ਜੀ ਨੂੰ। ਸੋ ਇਹ ਗੱਲ ਗ਼ਲਤ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦਿੱਤੀ।

ਜ਼ਾਹਿਰ ਹੈ ਕਿ ਇਹ ਗ਼ਲਤ ਬਿਆਨੀ ਚੌਹ ਵੇਦਾਂ ਦੇ ਕਿਸੇ ਸ਼ਰਧਾਲੂ ਨੇ ਵੇਦਾਂ ਦੀ ਮਹਾਨਤਾ ਦਰਸਾਉਣ ਲਈ ਕੀਤੀ ਹੈ। ਸਿੱਖ ਧਰਮ ਦਾ ਇਹੋ ਜਿਹੇ ਵਹਿਮਾਂ ਭਰਮਾਂ ਨਾਲ ਕੋਈ ਸੰਬੰਧ ਨਹੀਂ।

10. ਛੇਵੇਂ ਅਧਿਆਇ ਵਿਚ ਲਿਖਿਆ ਹੈ :

.......................

*ਹੇਮਕੁੰਟ ਪਰਬਤ ਹੈ ਜਹਾਂ॥*

*ਸਪਤ ਸ੍ਰਿੰਗ ਸੋਭਤ ਹੈ ਤਹਾਂ॥੧॥*

*ਸਪਤ ਸ੍ਰਿੰਗ ਤਿਹ ਨਾਮ ਕਹਾਵਾ॥*

*ਪੰਡ ਰਾਜ ਜਹਿ ਜੋਗ ਕਮਾਵਾ॥*

*ਤਹਿ ਹਮ ਅਧਿਕ ਤਪੱਸਯਾ ਸਾਧੀ.....॥੨॥*

ਇਹ ਠੀਕ ਹੈ ਕਿ ਹੇਮਕੁੰਟ ਪਰਬਤ ਵਿਚ ਸਪਤ ਸ੍ਰਿੰਗ ਦੇ ਇਲਾਕੇ ਵਿਚ ਪਾਂਡਵਾਂ ਦੇ ਪਿਤਾ ਪੰਡੂ ਰਾਜਾ ਨੇ ਜੋਗ ਕਮਾਇਆ ਸੀ। ਇਹੀ ਨਹੀਂ ਬਲਕਿ ਪਾਂਡਵਾਂ ਵੀ ਆਪਣਾ ਰਾਜ ਅਰਜੁਨ ਦੇ ਪੋਤੇ ਪ੍ਰੀਛਤ ਨੂੰ ਦੇ ਕੇ ਉਪਰ ਲਿਖੇ ਬਰਫ਼ਾਨੀ ਇਲਾਕੇ ਵਿਚ ਹੀ ਚਲੇ ਗਏ ਸਨ। ਕਿਸੇ ਨੇ ਇਹ ਗੱਲ ਲਿਖ ਦਿੱਤੀ ਕਿ ਗੁਰੂ ਜੀ ਨੇ ਕਿਹਾ ਹੈ ਕਿ ਮੈਂ ਵੀ ਇਸ ਇਲਾਕੇ ਵਿਚ ਹੀ ਬਹੁਤ ਤਪੱਸਿਆ ਕੀਤੀ। ਇਸ ਦਾ ਮਤਲਬ ਇਹ ਸੀ ਕਿ ਗੁਰਸਿਖਾਂ ਨੂੰ ਵੀ ਇਹ ਭਰਮ ਪਾਇਆ ਜਾਏ ਕਿ ਵਾਹਿਗੁਰੂ ਨੂੰ ਮਿਲਣ ਲਈ ਹਠ ਯੋਗ ਜ਼ਰੂਰੀ ਹੈ। ਬਰਫ਼ਾਂ ਵਿਚ ਰਹਿਣਾ ਜ਼ਰੂਰੀ ਹੈ। ਕੀ ਗੁਰਸਿਖ ਵੀ ਵਾਹਿਗੁਰੂ ਨੂੰ ਮਿਲਣ ਲਈ ਬਰਫ਼ਾਂ ਵਿਚ ਜਾਂਦੇ ਹੀ ਤਪੱਸਿਆ ਕਰਿਆ ਕਰਨ? ਆਪਣੇ ਪਿਛਲੇ ਜਨਮ ਵਿਚ ਤਪੱਸਿਆ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੂੰ ਕੋਈ ਹਰਿਆ ਭਰਿਆ ਪਹਾੜੀ ਜਾਂ ਮੈਦਾਨੀ ਇਲਾਕਾ ਨਾ ਮਿਲਿਆ?

11. ਗੁਰੂ ਅੰਗਦ ਦੇਵ ਜੀ ਗੁਰੂ ਬਨਣ ਤੋਂ ਪਹਿਲਾਂ ਵੈਸ਼ਨੋ ਦੇਵੀ ਦੇ ਮੰਦਰ ਹਰ ਸਾਲ ਦੇਵੀ ਦੀ ਮੂਰਤੀ ਦੇ ਦਰਸ਼ਨ ਕਰਨ ਜਾਇਆ ਕਰਦੇ ਸਨ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੇ ਲੜ ਲੱਗਣ ਤੋਂ ਪਹਿਲਾਂ ਹਰ ਸਾਲ ਹਰਿਦੁਆਰ ਜਾਇਆ ਕਰਦੇ ਸਨ।

ਪਰ ਕਿਉਂਕਿ ਵੈਸ਼ਨੋ ਦੇਵੀ ਦੇ ਮੰਦਰ ਅਤੇ ਹਰਿਦੁਆਰ ਦਾ ਸੰਬੰਧ ਇਹਨਾਂ ਦੋਹਾਂ

ਗੁਰੂ ਸਾਹਿਬਾਨ ਦੇ ਉਸ ਜਨਮ ਨਾਲ ਹੈ, ਜਿਸਦੀ ਸਾਨੂੰ ਪੂਰੀ ਜਾਣਕਾਰੀ ਹੈ ਅਤੇ ਇਹ ਦੋਵੇਂ ਅਸਥਾਨ ਹਨ ਵੀ ਸਾਡੀ ਪਹੁੰਚ ਵਿਚ, ਇਸ ਲਈ ਸਾਨੂੰ ਆਮ ਤੌਰ ਤੇ ਇਹ ਖ਼ਿਆਲ ਨਹੀਂ ਆਉਂਦਾ ਕਿ ਅਸੀਂ ਇਹਨਾਂ ਦੇ ਦਰਸ਼ਨ ਕਰੀਏ ਭਾਵੇਂ ਜਾਕੇ ਕਿਸੇ ਦੇਵੀ ਆਦਿਕ ਦੀ ਪੂਜਾ ਕਰਨ ਦਾ ਤਾਂ ਸਵਾਲ ਹੀ ਨਹੀਂ। ਪਰ ਗੁਰੂ ਗੋਬਿੰਦ ਸਿੰਘ ਜੀ ਬਾਰੇ ਕਿਉਂਕਿ ਲਿਖਿਆ ਮਿਲਦਾ ਹੈ ਕਿ ਉਹਨਾਂ ਨੇ ਪਿਛਲੇ ਜਨਮ ਵਿਚ ਹੇਮਕੁੰਟ ਦੇ ਇਲਾਕੇ ਵਿਚ ਤਪੱਸਿਆ ਕੀਤੀ, ਕੁਦਰਤੀ ਹੀ ਸਿੱਖਾਂ ਨੂੰ ਉਹ ਥਾਂ ਭਾਲਣ ਦਾ ਸ਼ੌਕ ਜਾਗਿਆ, ਭਾਵੇਂ ਸਾਨੂੰ ਕੋਈ ਪਤਾ ਨਹੀਂ ਕਿ ਉਸ ਜਨਮ ਵਿਚ ਗੁਰੂ ਜੀ ਦਾ ਕੀ ਨਾਮ ਸੀ, ਉਨ੍ਹਾਂ ਦੇ ਮਾਂ ਬਾਪ ਦਾ ਕੀ ਨਾਂ ਸੀ? ਕੀ ਗੁਰੂ ਜੀ ਦੇ ਕੋਈ ਭੈਣ ਭਰਾ ਵੀ ਸਨ?- ਜੇ ਸਨ ਤਾਂ ਕਿੰਨੇ ਅਤੇ ਉਨ੍ਹਾਂ ਦੇ ਨਾਮ ਕੀ ਸਨ? ਕੀ ਗੁਰੂ ਜੀ ਨੇ ਵਿਆਹ ਕਰਾਇਆ ਹੋਇਆ ਸੀ- ਜੇ ਕਰਾਇਆ ਸੀ ਤਾਂ ਉਨ੍ਹਾਂ ਦੀ ਪਤਨੀ ਦਾ ਕੀ ਨਾਮ ਸੀ? ਕੀ ਉਹਨਾਂ ਦੇ ਕੋਈ ਧੀ ਪੁੱਤ ਸਨ- ਜੇ ਸਨ ਤਾਂ ਕਿੰਨੇ ਅਤੇ ਉਹਨਾਂ ਦੇ ਨਾਮ ਕੀ ਸਨ? ਉਸ ਜਨਮ ਵਿਚ ਗੁਰੂ ਜੀ ਦਾ ਮਜ਼੍ਹਬ ਕਿਹੜਾ ਸੀ ਅਤੇ ਉਹ ਕਿਹੜੀ ਭਾਸ਼ਾ ਬੋਲਦੇ ਸਨ? ਉਸ ਜਨਮ ਵਿਚ ਉਹਨਾਂ ਦੀ ਖ਼ੁਰਾਕ ਅਤੇ ਪੋਸ਼ਾਕ ਕੀ ਸੀ। ਉਸ ਜਨਮ ਵਿਚ ਕਿੰਨੀ ਉਮਰ ਵਿਚ ਉਹਨਾਂ ਦਾ ਦਿਹਾਂਤ ਹੋਇਆ ਸੀ?

ਵੱਡੀ ਗੱਲ ਤਾਂ ਇਹ ਹੈ ਕਿ ਉਸ ਜਨਮ ਵਿਚ ਉਹ ਸਾਡੇ ਗੁਰੂ ਨਹੀਂ ਸਨ।

ਪਹਿਲਾਂ ਸਾਡੇ ਖੋਜੀ ਇਹ ਸਮਝਦੇ ਰਹੇ ਕਿ ਗੁਰੂ ਜੀ ਨੇ ਆਪਣੇ ਪਿਛਲੇ ਜਨਮ ਵਿਚ ਰਵਾਲਸਰ, ਰਿਆਸਤ ਮੰਡੀ ਸਕੇਤ ਦੇ ਇਲਾਕੇ ਵਿਚ ਤਪੱਸਿਆ ਕੀਤੀ ਸੀ। ਪਰ ਇਸ ਸਦੀ ਦੇ ਵੀਹਵਿਆਂ ਵਿਚ ਗੁਰਦਵਾਰਾ ਟੇਹਰੀ ਸਾਹਿਬ, ਰਿਆਸਤ ਗੜ੍ਹਵਾਲ ਦੇ ਗ੍ਰੰਥੀ ਭਾਈ ਸੋਹਣ ਸਿੰਘ ਜੀ ਨੇ ਪਹਾੜਾਂ ਵਿਚ ਖੋਜ ਕਰਦਿਆਂ ਕਰਦਿਆਂ ਹੇਮਕੁੰਟ ਦੀ ਥਾਂ ਲੱਭੀ। ਉਨ੍ਹਾਂ ਇਹ ਗੱਲ ਭਾਈ ਵੀਰ ਸਿੰਘ ਜੀ ਨੂੰ ਦੱਸੀ। ਭਾਈ ਸਾਹਿਬ ਨੇ ਕਿਹਾ ਕਿ ਆਪਣੀ ਖੋਜ ਜਾਰੀ ਰੱਖੋ, ਮੈਂ ਹਰ ਮਹੀਨੇ ਤੀਹ ਰੁਪਏ ਤੁਹਾਨੂੰ ਦਿੰਦਾ ਰਹਾਂਗਾ। ਹੌਲੀ ਹੌਲੀ ਗੁਰਦਵਾਰਾ ਸਿੰਘ ਸਭਾ, ਮਨਸੂਰੀ, ਦੇ ਪ੍ਰਬੰਧਕਾਂ ਨੂੰ ਵੀ ਇਸ ਅਸਥਾਨ ਦੀ ਮਾਨਤਾ ਦਾ ਸ਼ੌਕ ਪੈਦਾ ਹੋਇਆ।

ਸੰਨ 1931 ਦੀਆਂ ਗਰਮੀਆਂ ਵਿਚ ਪਹਿਲੀ ਵਾਰੀ ਫ਼ੀਰੋਜ਼ਪੁਰ ਵਾਲੇ ਮੇਰੇ ਹਮਜਮਾਤੀ ਦੋਸਤ ਸ੍. ਅਜੀਤ ਸਿੰਘ ਦੇ ਭਰਾ ਸ. ਸੋਹਣ ਸਿੰਘ, ਜੋ ਉਨ੍ਹੀ ਦਿਨੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਿਚ ਸ਼ਾਇਦ ਕਲਰਕ ਦੀ ਨੌਕਰੀ ਕਰਦੇ ਸਨ, ਨੇ ਆਪਣੇ ਦੋ ਚਾਰ ਸਾਥੀਆਂ ਨਾਲ ਹੇਮਕੁੰਟ ਦੀ ਪੈਦਲ ਯਾਤਰਾ ਕੀਤੀ ਅਤੇ ਉਸ ਸੰਬੰਧੀ ਪੰਜਾਬੀ ਵਿਚ ਇਕ ਕਿਤਾਬਚਾ ਵੀ ਛਪਾਇਆ। ਉਸ ਤੋਂ ਪਿਛੋਂ ਤਾਂ ਅੱਜ ਹੋਰ, ਕੱਲ੍ਹ, ਹੋਰ, ਵੱਧ ਤੋਂ ਵੱਧ ਲੋਕ ਯਾਤਰਾ ਕਰਨ ਜਾਂਦੇ ਹਨ। ਬੱਸਾਂ ਜਾਂਦੀਆਂ ਹਨ, ਹੇ ਮਕੁੰਟ ਬਾਰੇ ਨਵੀਆਂ ਤੋਂ ਨਵੀਆਂ ਕਿਤਾਬਾਂ ਛੱਪਦੀਆਂ ਹਨ ਅਤੇ ਹਰ ਸਾਲ ਨਵੀਆਂ-ਨਵੀਆਂ ਕਰਾਮਾਤੀ ਕਹਾਣੀਆਂ ਵੀ ਜੋੜੀਆਂ ਜਾ ਰਹੀਆਂ ਹਨ।

ਜਦ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਖਾਲਸਾ ਪੰਥ ਉੱਥੇ ਪਹੁੰਚ ਗਏ ਤਾਂ ਆਪੇ ਇਕ ਨਵਾਂ ਤੀਰਥ ਬਣ ਗਿਆ ਹੈ।

12. ਅਸੀਂ ਵਾਰ ਸ੍ਰੀ ਭਗਉਤੀ (ਦੁਰਗਾ) ਦੇ ਵਿਚਾਰ ਸਮੇਂ ਦੇਖਾਂਗੇ ਕਿ 'ਭਗਉਤੀ' ਦਾ ਅਰਥ 'ਤਲਵਾਰ' ਹੈ। ਪਰ "ਪ੍ਰਿਥਮ ਭਗਉਤੀ" ਵਿਚ ਭਗਉਤੀ ਦਾ ਅਰਥ ਵਾਹਿਗੁਰੂ ਹੈ। ਏਸੇ ਤਰ੍ਹਾਂ ਭਾਵੇਂ ਛੇਵੇਂ ਅਧਿਆਇ ਵਿਚ ਦਿੱਤੇ ਗਏ। "ਮਹਾਕਾਲ ਕਾਲਕਾ ਅਰਾਧੀ" ਵਿਚ 'ਮਹਾਂਕਾਲ' ਦਾ ਆਮ ਅਰਥ ਸ਼ਿਵ ਜੀ ਹੁੰਦਾ ਹੈ ਅਤੇ 'ਕਾਲਕਾ' ਦਾ ਆਮ ਅਰਥ 'ਤਲਵਾਰ' ਅਤੇ 'ਦੁਰਗਾ' ਹੁੰਦਾ ਹੈ, ਪਰ ਇੱਥੇ ਇਉਂ ਨਹੀਂ ਹੈ।

ਸੋਰਠ ਪਾਤਸ਼ਾਹੀ 10 ਵਿਚ ਲਿਖਿਆ ਹੈ :

*"ਪ੍ਰਭੁ ਜੂ! ਤੋਕਹਿ ਲਾਜ ਹਮਾਰੀ॥*

*ਨੀਲਕੰਠ ਨਰਹਰਿ ਨਾਰਾਯਣ, ਨੀਲਬਸਨ ਬਨਵਾਰੀ॥"*

ਭਾਵੇਂ 'ਨੀਲਕੰਠ' ਦਾ ਅਰਥ "ਸ਼ਿਵ ਜੀ" ਹੈ, 'ਨਰਹਰਿ' ਦਾ ਅਰਥ "ਨਰਸਿੰਘ", 'ਨਾਰਾਯਨ' ਦਾ ਅਰਥ "ਵਿਸ਼ਨੂੰ", 'ਨੀਲਬਸਨ' ਦਾ ਅਰਥ ਸ੍ਰੀ ਕ੍ਰਿਸ਼ਨ ਜੀ ਦਾ ਵਡਾ ਭਰਾ "ਬਲਰਾਮ" ਅਤੇ 'ਬਨਵਾਰੀ' ਦਾ ਅਰਥ "ਸ੍ਰੀ ਕ੍ਰਿਸ਼ਨ" ਹੈ, ਪਰ ਗੁਰੂ ਜੀ ਨੇ ਏਥੇ ਸਾਰਿਆਂ ਦਾ ਅਰਥ 'ਪ੍ਰਭੂ ਜੀ' ਹੀ ਲਿਆ ਹੈ। ਏਸੇ ਤਰ੍ਹਾਂ ਸੁਖਮਨੀ ਸਾਹਿਬ ਵਿਚ ਲਿਖਿਆ ਹੈ :

*"ਬੈਸਨੋ ਸੋ ਜਿਸ ਊਪਰ ਸੁਪ੍ਰਸੰਨ॥*

*ਬਿਸਨਕੀ ਮਾਇਆ ਤੇ ਹੋਇ ਭਿੰਨ॥"*

ਅਤੇ :–

*'ਭਗਵੰਤ ਕੀ ਟਹਲ ਕਰੈ ਨਿਤਨੀ॥*

*ਮਨੁ ਤਨੁ ਅਰਪੈ ਬਿਸਨ ਪਰੀਤ॥'*

ਇਥੇ ਪੰਜਵੀਂ ਪਾਤਸ਼ਾਹੀ ਨੇ ਵੀ ਵਿਸ਼ਨੂੰ ਦਾ ਅਰਥ "ਵਾਹਿਗੁਰੂ" ਲਿਆ ਹੈ। ਏਸੇ ਤਰ੍ਹਾਂ ਮਾਰੂ ਰਾਗ ਵਿਚ ਨੌਵੇਂ ਗੁਰੂ ਜੀ ਨੇ ਲਿਖਿਆ ਹੈ :

*'ਅਬ ਮੈਂ ਕਹਾ ਕਰਉਰੀ ਮਾਈ॥*

*ਸਗਲ ਜਨਮ ਬਿਖਿਅਨਿ ਸਿਉ ਖੋਇਆ*

*ਸਿਮਰਿਓ ਨਾਹਿ ਕਨ੍ਹਾਈ॥੧॥ ਰਹਾਓ॥*

ਇਥੇ ਵੀ ਗੁਰੂ ਜੀ ਨੇ 'ਕਨ੍ਹਾਈ' ਦਾ ਅਰਥ 'ਵਾਹਿਗੁਰੂ' ਲਿਆ ਹੈ, ਹਾਲਾਂ ਕਿ ਇਸ ਦਾ ਆਮ ਅਰਥ 'ਕਾਨ੍ਹ ਜੀ', 'ਕ੍ਰਿਸ਼ਨ ਜੀ' ਹੈ।

ਅਕਾਲ ਉਸਤਤਿ ਵਿਚ ਦਸਮੇਸ਼ ਜੀ ਫ਼ਰਮਾਉਂਦੇ ਹਨ :

*"ਚਰਨ ਸਰਨ ਜਿਹ ਬਸਤ ਭਵਾਨੀ"*

ਇਸ ਅਨੁਸਾਰ ਭਾਵੇਂ 'ਭਵਾਨੀ' (ਕਲਾਕਾ) ਵਾਹਿਗੁਰੂ ਦੇ ਚਰਨਾਂ ਦੀ ਸ਼ਰਨ ਵਿਚ ਵਸਦੀ ਹੈ, ਪਰ 'ਮਹਾਂਕਾਲ ਕਾਲਕਾ' ਵਿਚ ਕਾਲਕਾ ਦਾ ਅਰਥ ਦਸਮੇਸ਼ ਜੀ ਨੇ ਵਾਹਿਗੁਰੂ ਲਿਆ ਹੈ, ਉਹ ਵਾਹਿਗੁਰੂ ਜਿਸਨੂੰ 'ਜਾਪੁ' ਵਿਚ 'ਨਮੋ ਪਰਮ ਗਿਆਤਾ॥ ਨਮੋ

ਲੋਕ ਮਾਤਾ" ਲਿਖਿਆ ਹੈ।

ਇਹ ਸਾਰੀ ਗੱਲ ਇਸੇ ਅਧਿਆਇ ਵਿਚ ਅੱਗੇ ਜਾਂਦੇ ਸਾਫ਼ ਹੋ ਜਾਂਦੀ ਹੈ, ਜਿਥੇ ਗੁਰੂ ਜੀ ਲਿਖਦੇ ਹਨ "ਤਿਨਿ ਪ੍ਰਭਿ ਜਬ ਆਇਸ ਮੁਹਦੀਆ।।", "ਚੁੱਭੀ ਰਹੀ ਸੁਤਿ ਪ੍ਰਭੁ ਚਰਨਨ ਮਹਿ।" ਅਤੇ "ਜਿਉ ਤਿਉ ਪ੍ਰਭ ਹਮਕੋ ਸਮਝਾਯੋ"। ਸਾਫ਼ ਹੈ ਕਿ 'ਮਹਾਕਾਲ ਕਾਲਕਾ' ਤੋਂ ਭਾਵ ਗੁਰੂ ਜੀ ਨੇ ਵਾਹਿਗੁਰੂ ਤੋਂ ਲਿਆ ਹੈ।

13. "ਤਾਤ ਮਾਤ ਗੁਰ ਅਲਖ ਅਰਾਧਾ।। ਬਹੁ ਬਿਧਿ ਜੋਗ ਸਾਧਨਾ ਸਾਧਾ।" ਤੋਂ ਵੀ ਇਹ ਭਾਵ ਨਹੀਂ ਲੈਣਾ ਕਿ ਦਸਮੇਸ਼ ਜੀ ਦੇ ਮਾਤਾ ਪਿਤਾ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਮਾਤਾ ਗੁਜਰ ਕੌਰ ਜੀ, ਨੇ ਜੋਗ ਮੱਤ ਵਾਲਿਆਂ ਅਨੁਸਾਰ ਕੋਈ ਜੋਗ ਸਾਧਨਾ ਕੀਤੀ ਬਲਕਿ "ਜੋਗੁ ਬਨਿਆ, ਤੇਰਾ ਕੀਰਤਨੁ ਗਾਈ।।" (ਪੰਨਾ 385) ਅਨੁਸਾਰ ਸਭ ਤਰ੍ਹਾਂ ਨਾਲ ਗੁਰਸਿਖੀ ਜੀਵਨ ਜੀਵਿਆ।। 'ਰੰਗ ਰਹਿਤ ਮੇਰਾ ਸਤਿਗੁਰੁ ਜੋਗੀ।' (ਪੰਨਾ 1140) ਅਨੁਸਾਰ ਜੋਗੀ ਤਾਂ ਹੈ ਹੀ ਮੇਰਾ ਸਤਿਗੁਰੂ।

14. *"ਮੈਂ ਅਪਨਾ ਸੁਤ ਤੋਹਿ ਨਿਵਾਜਾ।।*
*ਪੰਥ-ਪ੍ਰਚੁਰ ਕਰਬੇ ਕਉ ਸਾਜਾ।।"*

ਇਸ ਦਾ ਮਤਲਬ ਇਹ ਨਹੀਂ ਕਿ ਦਸਮੇਸ਼ ਜੀ ਤੋਂ ਪਹਿਲਾਂ ਵਾਹਿਗੁਰੂ ਦਾ ਪੁੱਤ ਕੋਈ ਨਹੀਂ ਸੀ ਜਾਂ ਉਨ੍ਹਾਂ ਪਿੱਛੋਂ ਕੋਈ ਨਹੀਂ ਹੈ। ਸਾਰੀ ਦੁਨੀਆਂ ਦੇ ਜੀਵ ਵਾਹਿਗੁਰੂ ਦੇ ਧੀਆਂ ਪੁੱਤ ਹਨ। ਚੌਪਈ ਦੇ ਇਨ੍ਹਾਂ ਚਰਨਾਂ ਦਾ ਅਰਥ ਇਹ ਕਰਨਾ ਹੈ :

ਜਿਵੇਂ ਗੁਰੂ ਨਾਨਕ ਅਤੇ ਹੋਰ ਗੁਰੂ ਮੇਰੇ ਪੁੱਤ ਹਨ ਇਸ ਤਰ੍ਹਾਂ ਮੈਂ ਤੈਨੂੰ ਵੀ ਆਪਣਾ ਪੁੱਤ ਬਨਾਉਣ ਦੀ ਨਿਵਾਜਿਸ਼ ਕਰਦਾ ਹਾਂ, ਮਿਹਰ ਕਰਦਾ ਹਾਂ। ਮੈਂ ਤੈਨੂੰ ਗੁਰੂ ਨਾਨਕ ਦੇ ਚਲਾਏ ਹੋਏ ਪੰਥ ਦਾ ਹੋਰ ਪ੍ਰਚਾਰ ਕਰਨ ਲਈ ਸਾਜਿਆ ਹੈ।

ਭਾਈ ਗੁਰਦਾਸ ਸਿੰਘ ਜੀ ਜੋ ਅਠ੍ਹਾਰਵੀਂ ਸਦੀ ਦੇ ਅੰਤ ਵਿਚ ਹੋਏ ਹਨ ਨੇ ਲਿਖਿਆ ਹੈ :

"ਤੀਸਰ ਪੰਥ ਚਲਇਅਨ ਵਡ ਸੂਰ ਗਹੇਲਾ।" ਇਸ ਦਾ ਮਤਲਬ ਵੀ ਇਹ ਨਹੀਂ ਲੈਣਾ ਕਿ ਦਸਮੇਸ਼ ਜੀ ਨੇ ਤੀਜਾ ਪੰਥ ਚਲਾਇਆ ਸੀ। ਤੀਜਾ ਪੰਥ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਲਾਇਆ ਸੀ ਜਿਸਦਾ ਨਾਮ ਉਨ੍ਹਾਂ 'ਨਿਰਮਲ ਪੰਥ' ਰੱਖਿਆ ਸੀ। ਦਸਮੇਸ਼ ਜੀ ਨੇ 'ਨਿਰਮਲ ਪੰਥ' ਨੂੰ ਅੱਗੇ ਤੋਰਕੇ ਇਸਦਾ ਨਾਉਂ 'ਖ਼ਾਲਸਾ ਪੰਥ' ਰੱਖਿਆ।

15. ਸਤਵੇਂ ਅਧਿਆਇ ਵਿਚ ਗੁਰੂ ਜੀ ਨੇ ਲਿਖਿਆ ਹੈ :

*ਗੁਰਪਿਤ ਪੂਰਬ ਕੀਯਸਿ ਪਯਾਨਾ।।*
*ਭਾਂਤਿ ਭਾਂਤਿ ਕੇ ਤੀਰਥ ਨਾਨਾ।।*
*ਜਬ ਹੀ ਜਾਤ ਤ੍ਰਿਬੇਣੀ ਭਏ।।*
*ਪੁੰਨ ਦਾਨ ਦਿਨ ਕਰਤ ਬਿਤਏ।।*
*ਤਹੀ ਪ੍ਰਕਾਸ਼ ਹਮਾਰਾ ਭਯੋ।।*

*ਪਟਨਾ ਸ਼ਹਰ ਬਿਖੈ ਭਵ ਲਯੋ॥*

ਇਸ ਦਾ ਇਹ ਮਤਲਬ ਨਹੀਂ ਕਿ ਗੁਰੂ ਜੀ ਆਪਣਾ ਕੋਈ ਸੰਸਾਰਕ ਕੰਮ ਸਾਧਣ ਲਈ ਭਾਂਤ ਭਾਂਤ ਦੇ ਤੀਰਥਾਂ ਤੇ ਨ੍ਹਾਣ ਗਏ ਸਨ। ਤੀਰਥਾਂ ਤੇ ਦੁਨੀਆਂ ਜ਼ਿਆਦਾ ਇਕੱਠੀ ਹੁੰਦੀ ਹੈ ਤੇ ਗੁਰੂ ਜੀ ਸਿੱਖੀ ਦਾ ਪ੍ਰਚਾਰ ਕਰਦੇ ਸਨ। ਇਸ ਲਈ ਤੀਰਥਾਂ ਤੇ ਜਾਣਾ ਆਮ ਥਾਵਾਂ ਤੇ ਜਾਣ ਨਾਲੋਂ ਜ਼ਿਆਦਾ ਲਾਭਦਾਇਕ ਸੀ। ਇਸ ਲਈ ਗਏ ਅਤੇ ਜਿਥੇ ਗਏ ਉਥੇ ਨ੍ਹਾਉਣਾ ਤਾਂ ਸੀ ਹੀ। ਗੁਰੂ ਸਾਹਿਬ ਤਾਂ ਆਪ ਤੀਰਥ ਸਨ। ਤੀਰਥ ਤਾਂ ਉਨ੍ਹਾਂ ਦੇ ਚਰਨਾਂ ਦੀ ਧੂੜ ਲੋਚਦੇ ਸਨ।

ਦਸਮੇਸ਼ ਜੀ ਦੇ 'ਪੁੰਨ ਦਾਨ ਦਿਨ ਕਰਤ ਬਿਤਏ' ਲਿਖਣ ਤੋਂ ਸਾਨੂੰ ਕਿਸੇ ਭੁਲੇਖੇ ਵਿਚ ਨਹੀਂ ਪੈਣਾ ਚਾਹੀਦਾ। ਪੁੰਨ-ਦਾਨ ਕਰਨਾ ਤਾਂ ਇਨਸਾਨ ਦਾ ਫ਼ਰਜ਼ ਹੈ। ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਫ਼ਰਮਾਉਂਦੇ ਹਨ :

*"ਸਚੁ ਤਾਂ ਪਰ ਜਾਣੀਐ, ਜਾ ਸਿਖ ਸਚੀ ਲੇਇ॥*

*ਦਇਆ ਜਾਣੈ ਜੀਅ ਕੀ, ਕਿਛੁ ਪੁੰਨੁ ਦਾਨੁ ਕਰੇਇ।"*

ਗੁਰੂ ਨਾਨਕ ਦੇਵ ਜੀ ਰਾਮਕਲੀ ਕੀ-ਵਾਰ ਮਹਲਾ ੩- ਵਿਚ ਫ਼ਮਾਉਂਦੇ ਹਨ :

*"ਪੁੰਨ ਦਾਨ ਕਾ ਕਰੇ ਸਰੀਰ॥*

*ਸੋ ਗਿਰਹੀ ਗੰਗਾ ਕਾ ਨੀਰ।" (952)*

ਸਭ ਤੋਂ ਵੱਡਾ ਪੁੰਨਦਾਨ ਤਾਂ ਨਾਮ ਦਾਨ ਹੈ ਜੋ ਗੁਰੂ ਜੀ ਤ੍ਰਿਬੇਣੀ, ਜਿਸਨੂੰ ਪ੍ਰਯਾਗ ਵੀ ਕਹਿੰਦੇ ਹਨ ਅਤੇ ਜਿਸਦਾ ਆਮ ਨਾਉਂ ਅਲਾਹਾਬਾਦ ਹੈ, ਭਾਵ 'ਅੱਲਾ ਦਾ ਘਰ' ਅਤੇ ਜੋ ਨਾਉਂ ਮੁਸਲਮਾਨ ਬਾਦਸ਼ਾਹਾਂ ਨੇ ਰੱਖਿਆ ਸੀ, ਵਿਚ ਵੀ ਕਰਦੇ ਸਨ।

ਗੁਰੂ ਜੀ ਦੇ ਇਹ ਲਿਖਣ ਤੋਂ ਕਿ 'ਤਹੀ ਪ੍ਰਕਾਸ਼ ਹਮਾਰਾ ਭਯੋ॥ ਪਟਨਾ ਸ਼ਹਰ ਬਿਖੈ ਭਵ ਲਯੋ" ਤੋਂ ਸਾਡੇ ਇਤਿਹਾਸ ਵਿਚ ਇਕ ਹਾਸੋ ਹੀਣਾ ਭੁਲੇਖਾ ਪਾ ਦਿੱਤਾ ਗਿਆ ਹੈ ਕਿ ਦਸਮੇਸ਼ ਜੀ ਲਿਖਦੇ ਹਨ ਕਿ ਮੈਨੂੰ ਮਾਤਾ ਜੀ ਦੇ ਗਰਭ ਵਿਚ ਤ੍ਰਿਬੇਣੀ ਵਿਖੇ ਨਿੰਮਿਆ ਗਿਆ ਅਤੇ ਮੇਰਾ ਜਨਮ ਪਟਨੇ ਸ਼ਹਿਰ ਵਿਚ ਹੋਇਆ। ਇਹ ਨਹੀਂ ਸੋਚਿਆ ਗਿਆ ਕਿ 'ਪ੍ਰਕਾਸ਼' ਅਤੇ 'ਭਵ' ਦੋਹਾਂ ਦਾ ਅਰਥ ਇਕੋ ਹੀ ਹੈ- ਜਨਮ, ਪੈਦਾਇਸ਼। ਜਨਮ 'ਨਿੰਮਣ' ਤੋਂ ਨਹੀਂ ਮੰਨਿਆ ਜਾਂਦਾ। ਬੜੀ ਹੈਰਾਨੀ ਅਤੇ ਦੁਖ ਦੀ ਗੱਲ ਹੈ ਕਿ ਸਾਡੇ ਗ੍ਰੰਥੀ, ਰਾਗੀ, ਢਾਡੀ, ਕਥਾ ਵਾਚਕ ਅਤੇ ਪ੍ਰਚਾਰਕ ਹਾਲਾਂ ਤਕ ਇਹੀ ਰੱਟ ਲਾਈ ਜਾਂਦੇ ਹਨ। ਸੋ ਅਸਲ ਵਿਚ ਗੁਰੂ ਜੀ ਵਲੋਂ ਲਿਖੇ ਗਏ 'ਤਹੀ ਪ੍ਰਕਾਸ਼ ਹਮਾਰਾ ਭਯੋ॥ ਪਟਨਾ ਸ਼ਹਰ ਬਿਖੈ ਭਵ ਲਯੋ॥' ਤੋਂ ਠੀਕ ਭਾਵ ਇਹ ਹੈ ਕਿ 'ਮੇਰਾ ਜਨਮ ਪੂਰਬ ਦੇਸ਼ ਦੇ ਉਸੇ ਇਲਾਕੇ ਵਿਚ, ਸ਼ਹਿਰ ਪਟਨਾ ਵਿਚ ਹੋਇਆ ਹੈ।'

16. ਤੇਰ੍ਹਵੇਂ ਅਧਿਆਇ ਵਿਚ ਦਸਮੇਸ਼ ਜੀ ਨੇ ਲਿਖਿਆ ਹੈ :

*"ਬਾਬੇ ਦੇ ਬਾਬਰ ਦੇ ਦੋਊ॥ ਆਪ ਕਰੇ ਪਰਮੇਸਰ ਸੋਊ॥"*

*"ਦੀਨ ਸ਼ਾਹ ਇਨਕੋ ਪਹਿਚਾਨੋ॥ ਦੁਨੀ ਪਤੀ ਉਨ ਕੋ ਅਨੁਮਾਨੋ॥"*

*"ਜੋ ਬਾਬੇ ਕੇ ਦਾਮਨ ਦੈਹੈ। ਤਿਨ ਤੇ ਗਹਿ ਬਾਬਰ ਕੇ ਲੈਹੈ॥"*

ਇਹ ਵਿਚਾਰ ਦਸਮੇਸ਼ ਜੀ ਨੇ ਉਸ ਸਮੇਂ ਦੀਆਂ ਘਟਨਾਵਾਂ ਦੇ ਸੰਦਰਭ ਵਿਚ ਪ੍ਰਗਟ ਕੀਤੇ ਹਨ ਅਤੇ ਚੌਪਈ ਦੇ ਅਖ਼ੀਰਲੇ ਦੋ ਚਰਨਾਂ ਦਾ ਅਰਥ ਇਹ ਹੈ ਕਿ ਜੋ ਲੋਕ ਗੁਰੂ ਘਰ ਲਈ ਆਪਣਾ ਫ਼ਰਜ਼ ਪੂਰਾ ਨਹੀਂ ਕਰਦੇ ਉਨ੍ਹਾਂ ਤੇ ਸਰਕਾਰ ਵਧੀਕੀ ਕਰਦੀ ਹੈ।

ਅੱਜਕਲ੍ਹ 'ਬਾਬੇ ਕੇ' ਤੋਂ ਭਾਵ ਲੈਣਾ ਹੈ "ਚੰਗੇ ਕੰਮ" ਅਤੇ 'ਬਾਬਰ ਕੇ' ਤੋਂ ਲੈਣਾ ਹੈ, ਕਿਸੇ ਵੀ ਦੇਸ਼ ਦੀ ਸਰਕਾਰ। ਪਰ ਅੱਜਕੱਲ੍ਹ ਅਸੀਂ ਚੰਗੇ ਕੰਮ ਜਿੰਨੇ ਮਰਜ਼ੀ ਕਰੀਏ ਪਰ ਸਰਕਾਰ ਤਦ ਵੀ ਸਾਥੋਂ ਟੈਕਸ ਆਦਿ ਲੈਂਦੀ ਹੈ, ਜੋ ਕਿ ਲੈਣੇ ਜ਼ਰੂਰੀ ਵੀ ਹਨ ਕਿਉਂਕਿ ਉਹੀ ਪੈਸੇ ਸਰਕਾਰ ਮੁੜ ਸਾਡੇ ਤੇ ਖਰਚ ਕਰਦੀ ਹੈ। ਬਚਿੱਤ੍ਰ ਨਾਟਕ ਵਿਚ ਇਸ ਤੋਂ ਅਗਲੇ ਹਾਲਾਤ ਨਹੀਂ ਮਿਲਦੇ। ਪਤਾ ਨਹੀਂ ਗੁਰੂ ਜੀ ਨੇ ਲਿਖੇ ਹੀ ਨਹੀਂ ਜਾਂ ਕਿਸੇ ਕਾਰਣ ਗੁੰਮ ਹੋ ਗਏ ਹਨ।

ਬਚਿੱਤ੍ਰ ਨਾਟਕ ਦੇ ਅੰਤ ਵਿਚ ਕਿਸੇ ਕਵੀ ਨੇ ਸਰਬ-ਕਾਲ ਅੱਗੇ ਬੇਨਤੀ ਦੇ ਰੂਪ ਵਿਚ ਇਕ ਚੌਪਈ ਲਿਖੀ ਹੈ ਜਿਸ ਵਿਚ ਇਕ ਤੁਕ ਆਉਂਦੀ ਹੈ -

*'ਪਹਿਲੇ ਚੰਡੀ ਚਰਿਤ੍ਰ ਬਨਾਯੋ।'*

ਇਸ ਤੋਂ ਇਹ ਪ੍ਰਭਾਵ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਦੋਵੇਂ ਚੰਡੀ ਚਰਿਤ੍ਰ ਦਸਮੇਸ਼ ਜੀ ਨੇ ਰਚੇ ਹੋਏ ਹਨ, ਪਰ ਸਾਨੂੰ ਪਤਾ ਹੈ ਕਿ ਇਹ ਦੋਵੇਂ ਕਿਸੇ ਇਕ ਜਾਂ ਦੋ ਦੇਵੀ ਪੂਜਕ ਕਵੀਆਂ ਨੇ ਰਚੇ ਹੋਏ ਹਨ। ਹੋ ਸਕਦਾ ਹੈ ਕਿ ਉਹ ਕਵੀ ਵੀ ਸ਼ਿਆਮ ਹੀ ਹੋਵੇ।

ਅਸਲ ਵਿਚ ਇਹ ਚੌਪਈ ਗ਼ਲਤੀ ਨਾਲ ਏਥੇ ਲਿਖੀ ਗਈ ਹੈ। ਇਹ ਦੂਜੇ ਚੰਡੀ ਚਰਿਤ੍ਰ ਦੇ ਅੰਤ ਵਿਚ ਹੋਣੀ ਚਾਹੀਦੀ ਸੀ।

ਜ਼ਾਹਿਰ ਹੈ ਕਿ ਬਚਿੱਤ੍ਰ ਨਾਟਕ ਵਿਚ ਮਿਥਿਹਾਸ, ਇਤਿਹਾਸ ਅਤੇ ਆਤਮਿਕ ਗਿਆਨ ਰਲਿਆ ਮਿਲਿਆ ਮਿਲਦਾ ਹੈ। ਇਸ ਰਚਨਾ ਵਿਚ ਕਿਸੇ ਦੋਖੀ ਅਨਮਤੀ ਕਵੀ ਨੇ ਸ਼ਰਾਰਤ ਨਾਲ ਜਾਂ ਕਿਸੇ ਸਿੱਖ ਕਵੀ ਨੇ ਅਗਿਆਨਤਾ ਸਦਕਾ ਕੁਝ ਖ਼ਿਆਲ ਐਸੇ ਲਿਖ ਦਿੱਤੇ ਹਨ ਜੋ ਗੁਰੂ ਜੀ ਦੀ ਰਚਨਾ ਕਹੇ ਨਹੀਂ ਜਾ ਸਕਦੇ।

### 3. ਚੰਡੀ ਚਰਿਤ੍ਰ ਉਕਤਿ ਬਿਲਾਸ ਅਤੇ ਚੰਡੀ ਚਿਰਿਤ੍ਰ

ਉਕਤਿ ਬਿਲ੍ਹਾਸ ਦਾ ਮਤਲਬ ਹੈ ਉਕਤੀ, ਜੁਗਤੀ, ਦਲੀਲ ਦਾ ਖੇਲ, ਕਰਿਸ਼ਮਾ। ਚੰਡੀ ਚਰਿੱਤ੍ਰ ਉਕਤਿ ਬਿਲਾਸ, ਮਾਰਕੰਡੇ ਪੁਰਾਣ ਦੇ 81 ਤੋਂ 90 ਅਧਿਆਵਾਂ ਵਿਚਲੇ 700 ਸਲੋਕਾਂ ਦਾ ਸੁਤੰਤਰ ਬ੍ਰਜਨੁਮਾ ਭਾਸ਼ਾ ਵਿਚ ਅਨੁਵਾਦ ਹੈ।

1. ਇਸ ਚਰਿਤ੍ਰ ਦੇ ਅੰਤ ਵਿਚ 231ਵਾਂ ਛੰਦ ਹੈ "ਦੇਹ, ਸ਼ਿਵਾ, ਬਰ ਮੋਹਿ ਇਹੈ", ਜਿਸ ਵਿਚਲੇ ਸ਼ਿਵਾ ਦਾ ਅਰਥ ਕਈ ਵਿਦਵਾਨ "ਅਕਾਲ ਪੁਰਖ" ਜਾਂ "ਅਕਾਲ ਪੁਰਖ ਦੀ ਸ਼ਕਤੀ" ਕਰਦੇ ਹਨ ਅਤੇ ਕਹਿੰਦੇ ਹਨ ਕਿ ਇਹ ਚਰਿਤ੍ਰ ਦਸਮੇਸ਼ ਜੀ ਦੀ ਰਚਨਾ ਹੈ ਕਿਉਂਕਿ "ਅਤ ਹੀ ਰਨ ਮੈ ਤਬ ਜੂਝ ਮਰੋ" ਦਸਮੇਸ਼ ਜੀ ਹੀ ਕਹਿ

ਸਕਦੇ ਹਨ। ਉਸ ਸਮੇਂ ਗੁਰੂ ਜੀ ਦੇ ਦਰਬਾਰ ਵਿਚ ਐਸੇ ਕਵੀ ਦਾ ਜ਼ਿਕਰ ਨਹੀਂ ਜੋ ਐਨਾ ਬਹਾਦਰ ਹੋਵੇ ਕਿ ਜੂਝ ਮਰਨ ਦੀ ਤਾਂਘ ਰੱਖਦਾ ਹੋਵੇ। ਪਰ ਕਈ ਵਿਦਵਾਨ 'ਸਿਵਾ' ਦਾ ਮਤਲਬ ਦੁਰਗਾ ਲੈਂਦੇ ਹਨ।

2. ਭਾਵੇਂ 'ਚੰਡੀ ਚਰਿਤ੍ਰ ਉਕਤ ਬਿਲਾਸ' ਵਿਚ ਇਸਦੇ ਕਰਤਾ ਦਾ ਨਾਉਂ ਨਹੀਂ ਲਿਖਿਆ ਹੋਇਆ ਪਰ ਅਗਲੇ ਛੰਦ 232 ਦੀ ਤੀਜੀ ਤੁਕ ਵਿਚ ਲਿਖਿਆ ਹੈ "ਕਉਤਕ ਹੇਤ ਕਰੀ ਕਵਿ ਨੇ"। ਇਸਦਾ ਭਾਵ ਇਹ ਹੈ ਕਿ ਲਿਖਣ ਵਾਲਾ ਕੋਈ ਆਪ ਕਵੀ ਹੈ ਅਤੇ ਉਸਨੇ ਇਹ "ਚੰਡੀ ਚਰਿਤ੍ਰ ਉਕਤ ਬਿਲਾਸ" ਸਿਰਫ਼ ਕਉਤਕ ਲਈ ਹੀ ਲਿਖਿਆ ਹੈ।

3. ਇਸ ਚਰਿਤ੍ਰ ਬਿਲਾਸ ਦਾ ਚੁਰੰਜਵਾਂ ਸਵੈਯਾ ਇਹ ਹੈ :

*"ਯਾ ਤੇ ਪ੍ਰਸੰਨਿ ਭਏ ਹੈ ਮਹਾਂ ਮੁਨਿ ਦੇਵਨ ਕੇ ਤਪਸੈ ਸੁਖ ਪਾਵੈਂ॥*
*ਜਗ ਕਰੈਂ ਇਕ ਬੇਦ ਰਰੈਂ ਭਵ ਤਾਪ ਹਰੈਂ ਮਿਲ ਧਿਆਨਹਿ ਲਾਵੈ॥*
*ਝਾਲਰ ਤਾਲ ਮ੍ਰਿਦੰਗ ਉਪੰਗ ਰਬਾਬ ਲੀਏ ਸੁਰ ਸਾਜ ਮਿਲਾਵੈਂ॥*
*ਕਿੰਨਰ ਗੰਧ੍ਰਬ ਗਾਨ ਕਰੈਂ ਗਨਿ ਜੱਛ ਅਪੱਛਰ ਨਿਰਤ ਦਿਖਾਵੈਂ।੫੪॥"*

ਭਾਵ, ਜਦੋਂ ਚੰਡੀ ਇੰਦਰ ਨੂੰ ਰਾਜ ਦੇ ਕੇ ਲੋਪ ਹੋ ਗਈ ਤਾਂ ਮਹਾਂਮੁਨੀ ਬੜੇ ਖੁਸ਼ ਹੋਏ ਤਾਂ ਦੇਵਤੇ ਤਪ ਕਰਨ ਲਗੇ ਅਤੇ ਦੇਵਤੇ ਤੇ ਮੁਨੀ ਸੁਖ ਪਾਉਣ ਲਗੇ। ਉਹ ਜੱਗ ਕਰਨ ਲਗ ਪਏ, ਵੇਦ ਰੱਟਣ ਲੱਗ ਪਏ। ਖੰਜਰੀਆਂ, ਛੈਣੇ ਮ੍ਰਿਦੰਗ, ਨਫੀਰੀਆਂ (ਸ਼ਹਿਨਾਈਆਂ) ਅਤੇ ਰਬਾਬ ਆਦਿਕ ਸਾਜ਼ਾਂ ਨਾਲ ਆਪਣੀ ਸੁਰ ਮਿਲਾ ਕੇ, ਕਿੰਨਰ ਤੇ ਗੰਧਬ ਗਾਉਣ ਲਗੇ ਅਤੇ ਜੱਛ ਅਤੇ ਅਪੱਛਰਾਂ ਆਪਣਾ ਨਾਚ ਦਿਖਾਉਣ ਲਗੇ। ਅਗਲਾ ਸਵੈਯਾ ਨੰਬਰ 55 ਇਉਂ ਹੈ :

*'ਸੰਖਨ ਕੀ ਧੁਨ ਘੰਟਨਿ ਕੀ ਕਰਿ ਫੂਲਨ ਦੀ ਬਰਖਾ ਬਰਖਾਵੈਂ।*
*ਆਰਤੀ ਕੋਟ ਕਰੈਂ ਸੁਰ ਸੁੰਦਰ ਪੇਖ ਪੁਰੰਦਰ ਕੇ ਬਲਿ ਜਾਵੈਂ।*
*ਦਾਨਤ ਦੱਛਨ ਦੈ ਕੈ ਪ੍ਰਦੱਛਨ ਭਾਲ ਮੈ ਕੁੰਕਮ ਅੱਛਤ ਲਾਵੈਂ॥*
*ਹੋਤ ਕੁਲਾਹਲ ਦੇਵਪੁਰੀ ਮਿਲ ਦੇਵਨ ਕੇ ਕੁਲਿ ਮੰਗਲਿ ਗਾਵੈਂ॥'*

**ਭਾਵ** : ਸੰਖਾਂ ਅਤੇ ਘੜਿਆਲਾਂ ਦੀ ਆਵਾਜ਼ ਹੋ ਰਹੀ ਹੈ, ਫੁੱਲਾਂ ਦੀ ਵਰਖਾ ਵਰਸਾਈ ਜਾ ਰਹੀ ਹੈ, ਕਰੋੜਾਂ ਸੁੰਦਰ ਦੇਵਤੇ ਆਰਤੀ ਕਰ ਰਹੇ ਹਨ ਅਤੇ ਇੰਦਰ ਨੂੰ ਦੇਖਕੇ ਉਸ ਤੋਂ ਬਲਿਹਾਰ ਜਾਂਦੇ ਹਨ। ਉਸਦੀ ਪ੍ਰਦੱਛਣਾ ਕਰਕੇ ਉਸਨੂੰ ਦਾਨ ਦੱਛਣਾ ਦਿੰਦੇ ਹਨ ਅਤੇ ਉਸਦੇ ਮੱਥੇ ਤੇ ਕੇਸਰ ਦਾ ਟਿੱਕਾ ਤੇ ਚੌਲ ਲਾਉਂਦੇ ਹਨ। ਇੰਦਰਪੁਰੀ ਵਿਚ ਬੜੀ ਰੌਣਕ ਹੋ ਰਹੀ ਹੈ ਅਤੇ ਦੇਵਤਿਆਂ ਦੀਆਂ ਕੁੱਲਾਂ ਮਿਲਕੇ ਖੁਸ਼ੀਆਂ ਮਨਾ ਰਹੀਆਂ ਹਨ।

ਕਈ ਰਾਗੀ ਤੇ ਸੰਤਾਂ ਦੇ ਜਥੇ ਇਹਨਾਂ ਦੋਹਾਂ ਸਵੱਈਆਂ ਦਾ ਕੀਰਤਨ ਕਰਦੇ ਹਨ। ਦੂਜੇ ਸਵੱਈਏ ਦਾ ਪਾਠ ਰਹਿਰਾਸ ਦੇ ਪਾਠ ਪਿਛੋਂ ਜਾਂ ਕਈ ਵਾਰ ਅਖੰਡ ਪਾਠਾਂ

ਦੀ ਸਮਾਪਤੀ ਪਿਛੋਂ ਕਈ ਗੁਰਦਵਾਰਿਆਂ ਵਿਚ, ਬਲਕਿ ਇਤਿਹਾਸਕ ਗੁਰਦਵਾਰਿਆਂ ਅਤੇ ਸੰਤਾਂ ਦੇ ਡੇਰਿਆਂ ਵਿਚ ਉਚੇਚੇ ਤੌਰ ਤੇ ਕੀਤਾ ਜਾਂਦਾ ਹੈ ਅਤੇ ਫੁੱਲ ਵਰਸਾਏ ਜਾਂਦੇ ਹਨ। ਗੁਰਦਵਾਰਿਆਂ ਵਿਚ ਕਿਹੜੇ ਮਹਾਂ ਮੁਨੀ ਪ੍ਰਸੰਨ ਹੁੰਦੇ ਹਨ, ਕਿਹੜੇ ਵੇਦਾਂ ਦਾ ਪਾਠ ਹੁੰਦਾ ਹੈ, ਕਿਹੜੇ ਜੱਗ ਹੁੰਦੇ ਹਨ, ਕਿਹੜੀਆਂ ਖੰਜਰੀਆਂ, ਸ਼ਹਿਨਾਈਆਂ ਅਤੇ ਕਿਹੜੇ ਰਬਾਬ ਵੱਜ ਰਹੇ ਹਨ। ਕਿਹੜੇ ਕਿੰਨਰ ਅਤੇ ਗੰਧਰਬ ਗਾਉਂਦੇ ਹਨ, ਕਿਹੜੇ ਜੱਛ ਤੇ ਅਪੱਛਰਾਂ ਨਾਚ ਦਿਖਾਉਂਦੇ ਹਨ। ਕਿਹੜੇ ਸੰਖ ਤੇ ਘੜਿਆਲ ਵਜਦੇ ਹਨ, ਕਿਹੜੇ ਕਰੋੜਾਂ ਦੇਵਤੇ ਆਰਤੀ ਕਰਦੇ ਹਨ, ਜਿਹੜੇ ਇੰਦ੍ਰ ਨੂੰ ਦੇਖਕੇ ਉਸ ਤੋਂ ਕੁਰਬਾਨ ਹੁੰਦੇ ਹਨ। ਕਿਸ ਇੰਦ੍ਰ ਦੀ ਪ੍ਰਦੱਛਣਾ ਕਰਕੇ ਉਸ ਨੂੰ ਦਾਨ ਤੇ ਦਖਸ਼ਣਾ ਦਿੰਦੇ ਹਨ। ਕਿਹੜੇ ਇੰਦ੍ਰ ਦੇ ਮੱਥੇ ਤੇ ਕੇਸਰ ਦਾ ਟਿੱਕਾ ਅਤੇ ਚੌਲ ਲਾਉਂਦੇ ਹਨ। ਕਿਹੜੀ ਇੰਦ੍ਰਪੁਰੀ ਵਿਚ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ। ਸਿੱਖ ਧਰਮ ਨਾਲ ਇਹਨਾ ਸਵਈਆਂ ਦਾ ਕੀ ਸੰਬੰਧ ਹੈ?

ਅਸਲ ਗੱਲ ਇਹ ਹੈ ਕਿ ਸਾਡੇ ਗ੍ਰੰਥੀ, ਰਾਗੀ, ਢਾਡੀ ਤੇ ਪਰਚਾਰਕ ਆਮ ਤੌਰ ਤੇ ਬਹੁਤੇ ਵਿਦਵਾਨ ਨਹੀਂ ਹੁੰਦੇ। ਇਹਨਾਂ ਲੋਕਾ ਨੂੰ ਪਤਾ ਹੀ ਨਹੀਂ ਕਿ ਇਹ ਸਵਈਏ ਨਾ ਹੀ ਗੁਰਬਾਣੀ ਹਨ ਅਤੇ ਨਾ ਹੀ ਇਨ੍ਹਾਂ ਦਾ ਸਿੱਖ ਧਰਮ ਨਾਲ ਕੋਈ ਸੰਬੰਧ ਹੈ।

ਉਧਰੋਂ ਗੁਰਦਵਾਰਿਆਂ ਦੇ ਪ੍ਰਬੰਧਕ ਵੀ ਗੁਰਮਤਿ ਦੇ ਗਿਆਨ ਅਤੇ ਸਿੱਖ ਧਰਮ ਦੇ ਇਤਿਹਾਸ ਤੋਂ ਬਹੁਤੇ ਜਾਣੂ ਨਹੀਂ ਹੁੰਦੇ।

ਸੰਗਤਾਂ ਨੂੰ ਆਮ ਤੌਰ ਤੇ ਇਹਨਾਂ ਗੱਲਾਂ ਦਾ ਪਤਾ ਨਹੀਂ ਹੁੰਦਾ। ਜਿਸਨੂੰ ਪਤਾ ਹੋਵੇ ਵੀ ਉਹ ਟੀਕਾ ਟਿੱਪਣੀ ਕਰਨ ਤੋਂ ਸੰਗਦਾ ਹੈ ਅਤੇ ਚੁੱਪ ਕਰਕੇ ਬੈਠਾ ਰਹਿੰਦਾ ਹੈ।

ਕਦੀ ਕਦੀ ਮੈਨੂੰ ਇਹ ਸਵੱਈਏ ਸੁਨਣ ਦਾ ਸਮਾਂ ਮਿਲਦਾ ਹੈ। ਮੈਂ ਆਮ ਤੌਰ ਤੇ ਕਦੀ ਬੋਲਣ ਲਈ ਆਪ ਸਮਾਂ ਨਹੀਂ ਮੰਗਿਆ। ਜੇ ਪ੍ਰਬੰਧਕ ਦੇ ਦੇਣ ਤਾਂ ਮੈਂ ਇਹਨਾ ਸਵੱਈਆਂ ਬਾਰੇ ਜ਼ਰੂਰ ਦੱਸਦਾ ਹਾਂ। ਉਸ ਸਮੇਂ ਕਈ ਰਾਗੀ ਤੇ ਪ੍ਰਚਾਰਕ ਤਾਂ ਖੁਸ਼ੀ-ਖੁਸ਼ੀ ਆਪਣੀ ਗਲਤੀ ਮੰਨ ਲੈਂਦੇ ਹਨ। ਕਈ ਮੱਥੇ ਤੇ ਤੀਊੜੀਆਂ ਪਾ ਲੈਂਦੇ ਹਨ, ਪਰ ਚੁੱਪ ਰਹਿੰਦੇ ਹਨ। ਹੈਰਾਨੀ ਦੀ ਗੱਲ ਹੈ ਕਿ ਇਹ ਦੋਵੇਂ ਸਵੱਈਏ 'ਅੰਮ੍ਰਿਤ ਕੀਰਤਨ' ਵਿਚ ਵੀ ਦਿੱਤੇ ਹੋਏ ਹਨ। ਇਸ ਤਰ੍ਹਾਂ ਸਾਡਾ ਭੁਲੇਖਾ ਵੱਧ ਰਿਹਾ ਹੈ।

4. ਦੂਜਾ ਚੰਡੀ ਚਰਿਤ੍ਰ ਵੀ ਦਸਮੇਸ਼ ਜੀ ਦੀ ਕਿਰਤ ਨਹੀਂ। ਇਸ ਚਰਿਤ੍ਰ ਦੇ ਅੰਤ ਵਿਚ ਦਿੱਤੇ ਗਏ ਕੁਯੰਗਾ ਪ੍ਰਜਾਤ ਛੰਦ ਦੇ ਬੰਦ ਨੰਬਰ ॥4॥260॥ ਅਤੇ ॥5॥261॥ ਵਿਚ ਇਸ ਚੰਡੀ ਚਿਤ੍ਰ ਨੂੰ ਪੜ੍ਹਨ-ਸੁਨਣ ਦੇ ਜੋ ਫ਼ਲ ਦਿੱਤੇ ਗਏ ਹਨ ਉਹਨਾਂ ਦਾ ਸਿਖ ਧਰਮ ਨਾਲ ਬਹੁਤਾ ਸੰਬੰਧ ਨਹੀਂ।

## 4. ਵਾਰ ਸ੍ਰੀ ਭਗਉਤੀ ਜੀ ਕੀ

ਇਸਨੂੰ 'ਚੰਡੀ ਦੀ ਵਾਰ' ਵੀ ਕਹਿੰਦੇ ਹਨ। ਚੰਡੀ ਦੇ ਨਾਵਾਂ ਵਿਚ ਇਕ ਨਾਮ 'ਗਰੀਬ ਨਿਵਾਜ਼' ਵੀ ਹੈ, ਜੋ ਮੁਸਲਮਾਨਾਂ ਦੇ ਹਿੰਦੁਸਤਾਨ ਵਿਚ ਆਉਣ ਪਿਛੋਂ ਲਿਸਟ ਵਿਚ ਰਲਿਆ ਹੈ। ਅੰਗ੍ਰੇਜ਼ੀ ਰਾਜ ਦੇ ਸਮੇਂ ਦਾ ਕੋਈ ਨਾਮ ਤਾਂ ਲਿਸਟ ਵਿਚ ਹੈ ਨਹੀਂ।

ਭਾਈ ਮਨੀ ਸਿੰਘ ਜੀ ਨੇ ਇਸ ਵਾਰ ਦਾ ਸੀਰਸ਼ਕ 'ਅਥ ਵਾਰ ਦੁਰਗਾ ਕੀ ਲਿਖਯਤੇ' ਲਿਖਿਆ ਹੈ। ਸੋ 'ਭਗਉਤੀ ਦੀ ਵਾਰ' ਦਾ ਮਤਲਬ ਹੈ ਦੁਰਗਾ ਦੀ ਵਾਰ। ਇਸ ਵਿਚ 33 ਸਿਰਖੰਡੀ ਛੰਦ ਹਨ ਅਤੇ ਬਾਕੀ ਦੀਆਂ ਆਮ 22 ਪਉੜੀਆਂ ਹਨ। ਕੁਲ ਜੋੜ 55 ਹੈ ਪਰ ਲੰਬਾਈ ਵੱਧ ਘੱਧ ਹੈ।

1. ਜਦੋਂ ਇਸ ਦਾ ਮੰਗਲਾ ਚਰਨ '੧ੳ ਵਾਹਿਗੁਰੂ ਜੀ ਕੀ ਫ਼ਤਹ' ਲਿਖਿਆ ਹੋਇਆ ਹੈ ਅਤੇ ਇਸਨੂੰ 'ਪਾਤਸ਼ਾਹੀ 10' ਦੀ ਕਿਰਤ ਮੰਨਿਆ ਗਿਆ ਹੈ ਅਤੇ ਇਸਦੀ ਪਹਿਲੀ ਪਉੜੀ ਵਿਚ ਪਹਿਲੇ ਨੌਂ ਗੁਰੂ ਸਾਹਿਬਾਂ ਨੂੰ ਵੀ ਸਿਮਰਿਆ ਗਿਆ ਹੈ ਅਤੇ ਉਸ ਸਿਮਰਨ ਦੀਆਂ ਬਰਕਤਾਂ ਲਿਖੀਆਂ ਗਈਆਂ ਹਨ ਅਤੇ ਗੁਰੂ ਸਾਹਿਬਾਂ ਦੀ ਸਹਾਇਤਾ ਮੰਗੀ ਗਈ ਹੈ ਤਾਂ 'ਸ੍ਰੀ ਭਗਉਤੀ ਜੀ ਸਹਾਇ' ਜਿਸਦਾ ਮਤਲਬ ਹੈ 'ਦੁਰਗਾ ਦੀ ਸਹਾਇਤਾ', ਕਿਉਂ ਲਿਖਿਆ ਗਿਆ ਹੈ?

2. ਇਸ ਹਾਲਤ ਵਿਚ 'ਪ੍ਰਿਥਮ ਭਗਉਤੀ ਸਿਮਰ ਕੈ' ਵਿਚ 'ਭਗਉਤੀ' ਦਾ ਅਰਥ ਕੀ ਹੋਇਆ। ਵਾਰ ਦੀ ਦੂਜੀ ਪਉੜੀ ਵਿਚੋਂ ਹੇਠਲੀਆਂ ਕੁਝ ਤੁਕਾਂ ਹਨ :

> *"ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰ ਉਪਾਇਆ॥*
> *ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤ ਦਾ ਖੇਲ ਰਚਾਇ ਬਣਾਇਆ॥ ... ...*
> *ਤੈਂਹੀ ਦੁਰਗਾ ਸਾਜਿ ਕੈ ਦੈਤਾਂ ਦਾ ਨਾਸ ਕਰਾਇਆ॥*
> *ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥*
> *ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥*

ਦੁਰਗਾ ਸ਼ਿਵ ਜੀ ਦੀ ਪਤਨੀ ਸੀ, ਪਰ ਇਹ ਪਉੜੀ ਦੱਸਦੀ ਹੈ ਕਿ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ, ਦੁਰਗਾ, ਰਾਮ ਅਤੇ ਕ੍ਰਿਸ਼ਨ ਨੂੰ ਪੈਦਾ ਕਰਨ ਵਾਲਾ ਕੋਈ ਹੋਰ ਹੈ ਅਤੇ ਉਹ ਹੈ 'ਵਾਹਿਗੁਰੂ'। ਇਸਦਾ ਮਤਲਬ ਇਹ ਹੋਇਆ ਕਿ "ਪ੍ਰਿਥਮ ਭਗਉਤੀ ਸਿਮਰ ਕੈ" ਵਿਚ 'ਭਗਉਤੀ' ਦਾ ਅਰਥ ਹੈ 'ਅਕਾਲ ਪੁਰਖ', 'ਦੁਰਗਾ' ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮੇਸ਼ ਜੀ ਦੀ ਬਾਣੀ ਵਿਚ ਕਈ ਪੁਰਾਣਿਕ ਅਤੇ ਮਿਥਿਹਾਸਕ ਸ਼ਬਦਾਂ ਦੇ ਅਰਥ ਕੋਸ਼ ਅਨੁਸਾਰ ਨਹੀਂ ਬਲਕਿ ਆਪ ਘੜੇ ਗਏ ਹਨ। ਜਿਵੇਂ ਰਾਮ, ਹਰੀ ਆਦਿਕ। ਮੰਗਲਾ ਚਰਨ ਵਿਚ "ਸ੍ਰੀ ਭਗਉਤੀ ਜੀ ਸਹਾਇ" ਵਿਚ ਭਗਉਤੀ 'ਅਕਾਲ ਪੁਰਖ' ਸੂਚਕ ਹੈ।

3. ਇਹ ਵਾਰ 'ਮਾਰਕੰਡੇ ਪੁਰਾਣ' ਵਿਚੋਂ ਦੁਰਗਾ ਦੀ ਸੰਸਕ੍ਰਿਤ ਵਿਚ ਦਿੱਤੀ ਹੋਈ 'ਦੁਰਗਾ ਕਥਾ' ਦਾ ਖੁਲ੍ਹਾ ਪਰ ਸੰਖੇਪ ਪੰਜਾਬੀ ਅਨੁਵਾਦ ਹੈ। ਇਸ ਵਿਚ ਬੀਰ-ਰਸ ਡੁੱਲ, ਡੁੱਲ੍ਹ ਪੈਂਦਾ ਹੈ। ਸੋ ਇਹ ਵਾਰ ਪਾਤਸ਼ਾਹੀ ਦਸਵੀਂ ਦੀ ਹੈ। ਇਸ ਦੇ ਅੰਤ ਵਿਚ ਜੋ 'ਫੇਰ ਨ ਜੂਨੀ ਆਇਆ ਜਿਨਿ ਇਹ ਗਾਇਆ' ਲਿਖਿਆ ਹੈ। ਉਹ ਸੰਸਕ੍ਰਿਤ ਮੂਲ ਦਾ ਅਨੁਵਾਦ ਹੈ।

4. ਬਚਪਨ ਵਿਚ ਆਪਣੀ ਸਤਾਰਾਂ ਸਾਲ ਦੀ ਉਮਰ ਵਿਚ ਮੈਨੂੰ ਵੀ ਸ਼ੌਕ ਉਠਿਆ ਸੀ ਕਿ ਮੈਂ ਇਹ ਵਾਰ ਜ਼ੁਬਾਨੀ ਯਾਦ ਕਰਾਂ, ਕਿਉਂਕਿ ਸੁਣੀਦਾ ਸੀ ਕਿ ਨਿਹੰਗ

ਸਿੰਘ ਇਸਦਾ ਪਾਠ ਰੋਜ਼ ਕਰਦੇ ਹਨ ਅਤੇ ਜੋ ਇਸਦਾ ਪਾਠ ਕਰੇ ਉਸ ਵਿਚ ਜੋਸ਼ ਆ ਜਾਂਦਾ ਹੈ। ਮੈਂ ਵੀ ਆਪਣੇ ਵਿਚ ਜੋਸ਼ ਲਿਆਉਣਾ ਚਾਹੁੰਦਾ ਸੀ, ਪਰ ਹਾਲਾਤ ਐਸੇ ਹੋਏ ਕਿ ਜੋਸ਼ ਆਉਂਦਾ ਆਉਂਦਾ ਹੱਟਦਾ ਗਿਆ ਅਤੇ ਸੰਨ 1939 ਵਿਚ ਮੈਨੂੰ ਅਕਲ ਆ ਗਈ ਕਿ ਇਹ ਵਾਰ 'ਖਸਮ ਕੀ ਬਾਣੀ' ਨਹੀਂ, ਇਸਨੂੰ ਯਾਦ ਕਰਨ ਦੀ ਲੋੜ ਨਹੀਂ।

5. ਜਿਹੜਾ ਦੋ ਜੁਦੇ ਜੁਦੇ ਮੰਗਲਾ ਚਰਨਾਂ ਵਾਲਾ ਸੀਰਸ਼ਕ 'ਵਾਰ ਸ੍ਰੀ ਭਗਉਤੀ ਜੀ ਕੀ' ਤੋਂ ਪਹਿਲਾਂ ਲਿਖਿਆ ਗਿਆ ਹੈ। ਉਹ ਸਾਰੀ ਵਾਰ ਲਈ ਹੈ। ਪ੍ਰਤੀਤ ਹੁੰਦਾ ਹੈ ਜੇ ਕਿਸੇ ਨੇ ਸਿਰਫ਼ ਇਕ ਪਉੜੀ ਹੀ ਪੜ੍ਹਨੀ ਹੋਵੇ ਉਸ ਲਈ ਨਹੀਂ। ਸੋ 'ਪ੍ਰਿਥਮ ਭਗਉਤੀ ਸਿਮਰਕੈ' ਪੜ੍ਹਨ ਲਈ ਸ਼ੀਰਸ਼ਕ ਨਹੀਂ ਪੜ੍ਹਨਾ ਚਾਹੀਦਾ। ਭਾਵ 'ੴ ਵਾਹਿਗੁਰੂ ਜੀ ਕੀ ਫ਼ਤਹ' ਪੜ੍ਹਕੇ ਸਿੱਧੀ 'ਪ੍ਰਿਥਮ ਭਗਉਤੀ ਸਿਮਰਕੈ' ਵਾਲੀ ਪਾਉੜੀ ਪੜ੍ਹਨੀ ਚਾਹੀਦੀ ਹੈ। ਮੈਂ ਇਸ ਤਰ੍ਹਾਂ ਹੀ ਕਰਦਾ ਹਾਂ।

## 5. ਗਿਆਨ ਪ੍ਰਬੋਧ

ਇਸ ਰਚਨਾ ਦੇ ਆਰੰਭ ਵਿਚ ਭਾਵੇਂ 'ਪਾਤਸ਼ਾਹੀ 10' ਲਿਖਿਆ ਹੈ, ਪਰ ਉਸ ਤੋਂ ਪਹਿਲਾਂ 'ਸ੍ਰੀ ਭਗਉਤੀ ਜੀ ਸਹਾਇ" ਵੀ ਲਿਖਿਆ ਹੈ, ਸੋ ਇਹ ਦਸਮੇਸ਼ ਜੀ ਦੀ ਰਚਨਾ ਨਹੀਂ ਬਲਕਿ ਕਿਸੇ ਦੇਵੀ ਪੂਜਕ ਕਵੀ ਦੀ ਹੈ।

ਜਦ ਮੈਂ 1932 ਵਿਚ ਪਹਿਲੀ ਬਾਰ 'ਗਿਆਨ ਪ੍ਰਬੋਧ' ਰਚਨਾ ਦਾ ਨਾਉ ਸੁਣਿਆ ਤਾਂ ਮੈਨੂੰ ਇਹ ਖ਼ਿਆਲ ਆਇਆ ਕਿ ਇਹ ਰਚਨਾ ਆਤਮਿਕ ਗਿਆਨ ਬਾਰੇ ਹੈ, ਪਰ ਪਿਛੋਂ ਸੰਨ 1939 ਵਿਚ ਪੜ੍ਹਕੇ ਪਤਾ ਲਗਾ ਕਿ ਮੇਰਾ ਖ਼ਿਆਲ ਗ਼ਲਤ ਸੀ।

ਇਸ ਰਚਨਾ ਵਿਚ ਪਾਂਡਵਾਂ ਵਲੋਂ ਰਾਜਸੂ ਜੱਗ ਅਤੇ ਅਸ਼੍ਵਮੇਧ ਜੱਗ ਕਰਨ ਦਾ ਵਰਨਣ ਹੈ ਅਤੇ ਉਸਦੇ ਪਿਛੋਂ ਰਾਜਾ ਪ੍ਰੀਛਤ ਵਲੋਂ ਗਜਮੇਧ ਅਤੇ ਪ੍ਰੀਛਤ ਦੇ ਪੁੱਤਰ ਜਨਮੇਜਾ ਵਲੋਂ ਆਪਣੇ ਪਿਤਾ ਪ੍ਰੀਛਤ ਦਾ, ਤੱਛਕ ਸਰਪ ਤੋਂ ਜਿਸਨੇ ਪ੍ਰੀਛਤ ਨੂੰ ਮਾਰਿਆ ਸੀ, ਬਦਲਾ ਲੈਣ ਲਈ, ਅਹਿ (ਸਰਪ) ਮੇਧ ਜੱਗ ਦਾ ਵਰਨਣ ਹੈ। ਫਿਰ ਜਨਮੇਜਾ ਦੇ ਪੁੱਤਰਾਂ ਵਲੋਂ ਕੀਤੇ ਅਸ਼੍ਵਮੇਧ ਜੱਗ ਅਤੇ ਆਪੋ ਵਿਚਲੀ ਲੜ੍ਹਾਈ-ਭਿੜਾਈ ਦਰਸਾਕੇ ਰਚਨਾ ਦਾ ਅੰਤ ਕੀਤਾ ਹੈ। ਇਸ ਪਿਛੋਂ ਮੁਨੀ ਰਾਜੇ ਨੇ ਕੀ ਕੀਤਾ, ਇਸਦਾ ਪਤਾ ਨਹੀਂ। ਇਸ ਦਾ ਵਰਨਣ ਨਹੀਂ ਕੀਤਾ ਗਿਆ।

ਗੁਰੂ ਘਰ ਵਿਚ ਇਹੋ ਜਿਹੇ ਜੱਗਾਂ ਨੂੰ ਫੋਕਟ ਕਰਮ ਗਿਣਿਆ ਗਿਆ ਹੈ।

ਇਸ ਰਚਨਾ ਵਿਚ ਦਿੱਤੀਆਂ ਗਈਆਂ ਜੱਗਾਂ ਵਿਚਲੀਆਂ ਕੁਝ ਗੱਲਾਂ ਇਉਂ ਹਨ:

ਪਾਂਡਵਾਂ ਦੇ ਰਾਜਸੂ ਜੱਗ ਵਿਚ ਕਰੋੜਾਂ ਹੀ ਬ੍ਰਾਹਮਣ ਸਦੇ ਗਏ, ਚਾਰ ਕੋਹਾਂ ਵਿਚ ਹਵਨ-ਕੁੰਡ ਬਣਾਇਆ ਗਿਆ। ਗਜਮੇਧ ਜੱਗ ਸਮੇਂ ਰਾਜਾ ਪ੍ਰੀਛਤ ਨੇ ਅੱਠਾਂ ਕੋਹਾਂ ਵਿਚ ਹਵਨ ਕੁੰਡ ਬਣਵਾਇਆ।

ਅਹਿਮੇਧ ਜੱਗ ਵਿਚ ਰਾਜਾ ਜਨਮੇਜਾ ਨੇ ਇਕ ਕੋਹ ਦਾ ਹਵਨ-ਕੁੰਡ ਬਣਵਾਇਆ। ਹਵਨ ਕੁੰਡ ਵਿਚ ਸੜਨ ਵਾਲੇ ਕਰੋੜਾਂ ਸੱਪ ਸੰਢਿਆਂ ਤੋਂ ਵੀ ਵੱਡੇ ਅਤੇ

ਹਜ਼ਾਰ ਹਜ਼ਾਰ ਹੱਥ ਲੰਮੇ, ਕਈ ਸੱਪ ਤਿੰਨ ਤਿੰਨ ਹਜ਼ਾਰ ਜੋਜਨ (ਭਾਵ ਬਾਰਾਂ ਬਾਰਾਂ ਹਜ਼ਾਰ ਕੋਹ, ਭਾਵ ਚੌਵੀ ਚੌਵੀ ਹਜ਼ਾਰ ਮੀਲ) ਲੰਮੇ ਸਨ। ਅਟੇ ਸਟੇ ਸਾਡੀ ਧਰਤੀ ਦੇ ਘੇਰੇ ਜਿਨੇ ਲੰਬੇ ਸਨ। ਕਿੰਨੀ ਹਾਸੋ ਹੀਣੀ ਗੱਲ ਹੈ ਕਿ ਇਕ ਕੋਹ ਦੇ ਹਵਨ ਕੁੰਡ ਵਿਚ ਬਾਰਾਂ ਬਾਰਾਂ ਹਜ਼ਾਰ ਕੋਹ ਲੰਬੇ ਕਰੋੜਾਂ ਸੱਪ ਸੜ।

ਇਸ ਰਚਨਾ ਵਿਚ ਕਵੀ ਦੇ ਮਿਥੇ ਗਏ ਦਾਨ ਧਰਮ ਦਾ ਤਾਂ ਵਰਨਣ ਹੈ ਪਰ ਰਾਜ ਧਰਮ, ਭੋਗ ਧਰਮ ਅਤੇ ਮੋਛ ਕਰਮ ਦਾ ਵੱਖਰਾ ਵੱਖਰਾ ਵਰਨਣ ਨਹੀਂ। ਸ਼ਾਇਦ ਦਾਨ ਧਰਮ ਦੇ ਵਿਚ ਹੀ ਸਾਰਿਆਂ ਦਾ ਵਰਨਣ ਸਮਝਿਆ ਗਿਆ ਹੋਵੇ।

## 6. ਚੌਬੀਸ ਅਉਤਾਰ

1. ਇਹ 'ਚੌਬੀਸ ਅਉਤਾਰ' ਕਵੀ ਸ਼ਿਆਮ ਦੀ ਕ੍ਰਿਤ ਹੈ, ਦਸਮੇਸ਼ ਜੀ ਦੀ ਨਹੀਂ। ਇਸ ਵਿਚ ਸਮਾਂ ਦੱਸਣ ਲਈ ਬੜੀਆਂ ਬੜੀਆਂ ਅਤਿ ਕਥਨੀਆਂ ਹੋਈਆਂ ਹਨ। ਜਿਵੇਂ ਵਿਸ਼ਨੂੰ ਪੰਜ ਹਜ਼ਾਰ ਸਾਲ ਤਕ ਅਸੁਰਾਂ ਨਾਲ ਲੜਾਈ ਕਰਦਾ ਰਿਹਾ (ਪੰਨਾ 182) ਅਤੇ ਰਾਮ ਚੰਦ੍ਰ ਨੇ ਦਸ ਹਜ਼ਾਰ ਦਸ ਸਾਲ ਰਾਜ ਕੀਤਾ (ਪੰਨਾ 252)। ਹਾਲਾਂ ਕਿ ਆਰੀਆ ਲੋਕਾਂ ਦੇ ਸਾਰੇ ਦੇਵੀ ਦੇਵਤੇ ਅਤੇ ਅਵਤਾਰ ਤਕਰੀਬਨ ਛੇ ਹਜ਼ਾਰ ਸਾਲ ਪਹਿਲਾਂ ਆਰੀਆਂ ਦੇ ਭਾਰਤ ਵਿਚ ਆਉਣ ਤੋਂ ਪਿਛੋਂ ਹੋਏ ਹਨ ਅਤੇ ਉਸ ਅਨੁਸਾਰ ਸ੍ਰੀ ਰਾਮ ਚੰਦ੍ਰ ਜੀ ਬਾਰੇ ਅਨੁਮਾਨ ਹੈ ਸਾਢੇ ਤਿੰਨ ਹਜ਼ਾਰ ਸਾਲ ਪਹਿਲਾਂ ਹੀ ਹੋਏ ਹਨ।

2. ਭਾਈ ਮਨੀ ਸਿੰਘ ਜੀ ਵਾਲੀ ਲਿਖਤ ਬੀੜ ਵਿਚ 'ਰਾਮਾਵਤਾਰ' ਦੇ 860 ਛੰਦ ਦੀ ਹਨ। "ਪਾਇ ਗਹੇ ਜਬਤੇ ਤੁਮਰੇ" ਵਾਲੇ ਸਵਈਯਾ ਖਾਸ ਪੱਤਰੇ ਦੇ ਉਤਾਰੇ ਵਾਲੇ ਹੋਰ ਪਤਰੇ ਦੇ ਹਾਸ਼ੀਏ ਵਿਚ ਹੋਰ ਹੱਥ ਦਾ ਲਿਖਿਆ ਹੋਇਆ ਹੈ।

3. ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਜਦ "ਰਾਮਾਵਤਾਰ" ਹੀ ਗੁਰੂ ਕ੍ਰਿਤ ਨਹੀਂ ਤਾਂ ਇਸ ਦੇ ਅੰਤ ਵਿਚ ਦਿੱਤਾ ਗਿਆ ਸਵੱਯਾ "ਪਾਇ ਗਹੇ ਜਬਤੇ ਤੁਮਰੇ" ਅਤੇ ਦੋਹਿਰਾ "ਸਗਲ ਦੁਆਰ ਕਉ ਛਾਡ ਕੈ" ਦੇ ਗੁਰੂ ਕ੍ਰਿਤ ਹੋਣ ਨੂੰ ਸਿੱਧ ਕਰਨ ਦੀ ਲੋੜ ਹੈ ਕਿਉਂਕਿ ਅਜ ਦੀ ਪ੍ਰਚਲਿਤ ਮਰਯਾਦਾ ਅਨੁਸਾਰ ਇਹ 'ਰਹਿਰਾਸ' ਦਾ ਭਾਗ ਹੈ।

4. ਸ੍ਰੀ ਮਦ ਭਾਗਵਤ ਪੁਰਾਣ, ਸਕੰਧ 10ਵਾਂ, ਸਲੋਕ 32 ਤੋਂ 58 ਤਕ ਅਨੁਸਾਰ ਸ੍ਰੀ ਕ੍ਰਿਸ਼ਨ ਜੀ ਸ਼ਰਾਬ, ਅਫ਼ੀਮ, ਭੰਗ ਅਤੇ ਪੋਸਤ ਆਦਿਕ ਕੋਈ ਨਸ਼ਾ ਨਹੀਂ ਸੀ ਵਰਤਦੇ, ਪਰ 'ਕ੍ਰਿਸ਼ਨਾਵਤਾਰ' ਅਨੁਸਾਰ ਵਰਤਦੇ ਸਨ ('ਕ੍ਰਿਸ਼ਨਾਵਤਾਰ' ਛੰਦ ਨੰਬਰ 2412 ਤੇ ਛੰਦ ਨੰਬਰ 2415)। ਇਸਦਾ ਭਾਵ ਇਹ ਹੈ ਕਿ ਕਵੀ ਸ਼ਿਆਮ ਨੇ ਅਨੁਵਾਦ ਕਰਦਿਆਂ ਈਮਾਨਦਾਰੀ ਤੋਂ ਕੰਮ ਨਹੀਂ ਲਿਆ। ਜੇ ਦਸਮੇਸ਼ ਜੀ ਅਨੁਵਾਦ ਕਰਦੇ ਤਾਂ ਇਹ ਗ਼ਲਤ ਬਿਆਨੀ ਨਹੀਂ ਸੀ ਹੋ ਸਕਦੀ।

5. 'ਕ੍ਰਿਸ਼ਨਾਵਤਾਰ' ਵਿਚ ਸਵੈਯਾ, "ਛੱਤ੍ਰੀ ਕੋ ਪੂਤ ਹੌ ਬ੍ਰਾਮਨ ਕੋ ਨਾਹਿ" ਛੰਦ 2489 ਦੀ ਅੰਤਲੀ ਤੁਕ ਹੈ "ਜਬ ਆਉਕੀ ਅਉਧ ਨਿਦਾਨ ਬਨੈ ਅਤ ਹੀ ਰਣ ਮੈ ਤਬ ਜੂਝ ਮਰੋ।" ਇਹ ਤੁਕ ਚੰਡੀ ਚਰਿਤ੍ਰ ਉਕਤ ਬਿਲਾਸ ਵਿਚ "ਦੇਹ ਸ਼ਿਵਾ ਵਰ ਮੁਹਿ ਇਹੈ" ਦੀ ਅੰਤਲੀ ਤੁਕ ਨਾਲ ਮਿਲਦੀ ਹੈ। ਚੰਡੀ ਚਰਿਤ੍ਰ ਉਕਤ ਬਿਲਾਸ ਬਾਰੇ ਵਿਚਾਰ

ਕਰਦਿਆਂ ਅਸੀਂ ਦੇਖਿਆ ਸੀ ਕਿ ਇਹ ਚਰਿਤ੍ਰ ਕਿਸੇ ਕਵੀ ਦਾ ਲਿਖਿਆ ਹੋਇਆ ਹੈ। ਪਰ ਉਪਰ ਲਿਖੇ ਅਨੁਸਾਰ "ਜਬ ਆਉਕੀ ਅਉਧ ਨਿਦਾਨ ਬਨੈ" ਵਾਲੀ ਤੁਕ ਚੰਡੀ ਚਰਿਤ੍ਰ ਉਕਤ ਬਿਲਾਸ ਅਤੇ ਕ੍ਰਿਸ਼ਨਾਵਤਾਰ ਦੋਹਾਂ ਵਿਚ ਸਾਂਝੀ ਹੈ। ਸਾਨੂੰ ਪਤਾ ਹੈ ਕਿ ਕ੍ਰਿਸ਼ਨਾਵਤਾਰ ਕਵੀ ਸ਼ਿਆਮ ਦਾ ਲਿਖਿਆ ਹੋਇਆ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਚੰਡੀ ਚਰਿਤ੍ਰ ਉਕਤ ਬਿਲਾਸ ਵੀ ਕਵੀ ਸ਼ਿਆਮ ਦਾ ਹੀ ਲਿਖਿਆ ਹੋਇਆ ਹੈ। ਹੋ ਸਕਦਾ ਹੈ ਕਿ ਦੂਜਾ ਚੰਡੀ ਚਰਿਤ੍ਰ ਵੀ ਸ਼ਿਆਮ ਕਵੀ-ਲਿਖਤ ਹੀ ਹੋਵੇ।

6. 'ਕ੍ਰਿਸ਼ਨਾਵਤਾਰ' ਵਿਚ ਚਉਪਈ "ਮੈ ਨਾ ਗਨੇਸਹਿ ਪ੍ਰਿਥਮ ਮਨਾਊ" ਵਿਚ ਇਕ ਚਰਨ ਹੈ "ਦੇਗ ਤੇਗ ਜਗ ਮੈ ਦੋਊ ਚਲੈ"। ਇਸ ਤੋਂ ਭੁਲੇਖਾ ਲਗਦਾ ਹੈ ਕਿ 'ਕ੍ਰਿਸ਼ਨਾਵਤਾਰ' ਦਸਮੇਸ਼ ਕ੍ਰਿਤ ਹੈ। ਕਿਉਂਕਿ ਜਗਤ ਵਿਚ ਦੇਗ ਤੇਗ ਦਸਮੇਸ਼ ਜੀ ਦੀ ਹੀ ਹੈ ਅਤੇ ਉਹ ਹੀ ਵਾਹਿਗੁਰੂ ਅਗੇ ਅਰਦਾਸ ਕਰਦੇ ਹਨ ਕਿ "ਦੇਗ ਤੇਗ ਜਗ ਮਹਿ ਦੋਊ ਚਲੈ"। ਸ਼ਿਆਮ ਕਵੀ ਦੀ ਬਹਾਦਰੀ ਦਾ ਤਾਂ ਸਿੱਖ ਇਤਿਹਾਸ ਵਿਚ ਕੋਈ ਵਰਨਣ ਨਹੀਂ, ਸੋ ਉਹ ਇਹ ਵਰ ਵਾਹਿਗੁਰੂ ਤੋਂ ਨਹੀਂ ਮੰਗ ਸਕਦਾ ਕਿ "ਦੇਗ ਤੇਗ ਜਗ ਮਹਿ ਦੋਊ ਚਲੈ।" ਗੁਰੂ ਸਾਹਿਬ ਦੀ ਬਾਣੀ ਨੂੰ ਵਿਚ ਰਲਾਇਆ ਹੋ ਸਕਦਾ ਹੈ।

7. 'ਕ੍ਰਿਸ਼ਨਾਵਤਾਰ' ਦੇ ਅੰਤ ਵਿਚ ਇਕ ਦੋਹਰਾ ਹੈ "ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ।। ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ।।" ਇਸ ਦੋਹਰੇ ਵਿਚ ਸ਼ਿਆਮ ਕਵੀ ਲਿਖਦਾ ਹੈ, "ਹੇ ਪ੍ਰਭੂ! ਮੈਂ ਭਗਵਤ ਪੁਰਾਣ, ਸਕੰਧ 10ਵਾਂ ਸਲੋਕ 32 ਤੋਂ 58 ਤਕ ਦਾ ਬ੍ਰਿਜ ਭਾਸ਼ਾ ਵਿਚ ਅਨੁਵਾਦ ਕੀਤਾ ਹੈ। ਇਹ ਕੁਝ ਕਰਨ ਵਿਚ ਮੇਰੀ ਕੋਈ ਹੋਰ ਵਾਸ਼ਨਾ ਨਹੀਂ। ਸਿਰਫ਼ ਦੇਸ਼ਵਾਸੀਆਂ ਵਿਚ ਧਰਮ ਜੁੱਧ ਦਾ ਸ਼ੌਕ ਪੈਦਾ ਕਰਨ ਲਈ ਹੀ ਲਿਖੀ ਹੈ।" ਇਹ ਦੋਹਰਾ ਵੀ ਰਲਾ ਹੋ ਸਕਦਾ ਹੈ।

8. 'ਕ੍ਰਿਸ਼ਨਾਵਤਾਰ' ਵਿਚ ਹੇਠ ਲਿਖੇ ਅਨੁਸਾਰ ਚੌਪਈ ਦੇ ਦੋ ਚਰਨ ਵੀ ਸ਼ਿਆਮ ਕਵੀ ਦੇ ਹੀ ਹਨ, ਦਸਮੇਸ਼ ਜੀ ਦੇ ਨਹੀਂ-

*"ਕਿਸਨ ਜਥਾਮਤ ਚਰਿਤ੍ਰ ਉਚਾਰੋ।।*
*ਚੂਕ ਹੋਇ ਕਬਿ ਲੇਹੁ ਸੁਧਾਰੋ।।" 440*

ਭਾਵ ਮੈਂ ਆਪਣੀ ਅਕਲ ਅਨੁਸਾਰ ਸ੍ਰੀ ਕ੍ਰਿਸ਼ਨ ਜੀ ਦਾ ਜੀਵਨ ਚਿਤ੍ਰ ਉਚਾਰਿਆ ਹੈ। ਹੇ ਕਵੀ ਜਨੋ ਜੇ ਮੈਥੋਂ ਇਸ ਉਚਾਰਨ ਵਿਚ ਕੋਈ ਭੁੱਲ ਹੋ ਗਈ ਹੋਵੇ ਤਾਂ ਤੁਸੀਂ ਉਸਨੂੰ ਸੁਧਾਰ ਲਵੋ।

## 7. ਸ਼ਸਤ੍ਰ ਨਾਮ ਮਾਲਾ ਪੁਰਾਣ

ਅਠਾਰਾਂ ਪੁਰਾਣਾਂ ਵਿਚ ਇਸ ਨਾਮ ਦਾ ਕੋਈ ਪੁਰਾਣ ਨਹੀਂ। ਇਸ ਰਚਨਾ ਨੂੰ ਪੁਰਾਣ ਨਹੀਂ ਕਿਹਾ ਜਾ ਸਕਦਾ। ਕਿਉਂਕਿ ਰਿਸ਼ੀ ਵਿਆਸ ਜੀ ਦੇ ਰਚੇ ਪ੍ਰਾਚੀਨ ਪ੍ਰਸੰਗਾਂ, ਪੁਰਾਣੀਆਂ ਕਹਾਣੀਆਂ ਨੂੰ ਪੁਰਾਣ ਕਹਿੰਦੇ ਹਨ। ਦੂਜੀਆਂ ਬੋਲੀਆਂ ਵਿਚ ਪੁਰਾਣ ਨੂੰ ਇਤਿਹਾਸ ਕਿਹਾ ਜਾਂਦਾ ਹੈ। ਇਸ ਰਚਨਾ ਵਿਚ ਕੋਈ ਇਤਿਹਾਸ ਨਹੀਂ।

ਇਸ ਰਚਨਾ ਵਿਚ ਬੁਝਾਰਤਾਂ ਦੇ ਰੂਪ ਵਿਚ ਸ਼ਸਤਰਾਂ ਦੇ ਨਾਮ ਲਿਖੇ ਹਨ, ਜਿਨ੍ਹਾਂ ਨੂੰ ਆਮ ਆਦਮੀ ਤਾਂ ਕੀ, ਵਿਦਵਾਨ ਵੀ ਬੜੀ ਕਠਨਾਈ ਨਾਲ ਸਮਝ ਸਕਦੇ ਹਨ। ਇਸ ਰਚਨਾ ਦੇ ਪੰਜ ਅਧਿਆਵਾਂ ਵਿਚ ਪੰਜ ਸ਼ਸਤਰ ਮੁਖ ਹਨ - ਖੜਗ, ਚੱਕ੍ਰ, ਬਾਣ,

ਪਾਸ਼ (ਫਾਹੀ) ਅਤੇ ਬੰਦੂਕ।

ਇਸ ਰਚਨਾ ਵਿਚ ਸ਼ਸਤਰਾਂ ਨੂੰ ਚਲਾਉਣ ਦੀ ਕੋਈ ਸਿਖਿਆ ਨਹੀਂ ਦਿੱਤੀ ਗਈ। ਇਸ ਰਚਨਾ ਦੇ ਪਹਿਲੇ ਅਧਿਆਇ ਵਿਚ ਸ਼ਸਤਰਾਂ ਨੂੰ ਪੀਰ ਮੰਨਿਆ ਗਿਆ ਹੈ।

## 8. ਕੁਝ ਹੋਰ ਉਦਾਹਰਣ

1. ਸੰਨ 1926 ਵਿਚ ਖ਼ਾਲਸਾ ਕਾਲਿਜ ਅੰਮ੍ਰਿਤਸਰ ਵਿਚ ਦਾਖ਼ਲ ਹੋਣ ਸਮੇਂ ਜਦ ਮੈਂ ਪਹਿਲੀ ਵਾਰ ਹਰਿਮੰਦਰ ਸਾਹਿਬ ਗਿਆ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਮੱਥਾ ਟੇਕ ਕੇ ਜਦ ਮੈਂ ਝੰਡੇ ਬੁੰਗੇ ਵਲ ਦੀਆਂ ਪੌੜੀਆਂ ਰਾਹੀਂ ਥੱਲੇ ਉਤਰ ਰਿਹਾ ਸਾਂ ਤਾਂ ਪਉੜੀਆਂ ਦੀ ਡਾਟ ਦੇ ਉੱਤੇ ਰੂਪ ਕੁਅਰ ਦੇ ਚਿਤ੍ਰ (ਨੰ: 21) ਜੋ ਬੜਾ ਗੰਦਾ ਹੈ ਵਿਚੋਂ 'ਸੁਧਿ ਜਬ ਤੇ ਹਮ ਧਰੀ' ਵਾਲੇ ਚਾਰ ਛੰਦ ਲਿਖੇ ਹੋਏ ਪੜ੍ਹੇ। ਮੈਨੂੰ ਉਹ ਬਹੁਤ ਚੰਗੇ ਜਾਪੇ ਅਤੇ ਮੈਂ ਯਾਦ ਕਰ ਲਏ।

ਸੰਨ 1938 ਤਾਈਂ ਸਿੱਖ ਮਿਸ਼ਨਰੀ ਕਾਲਿਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਅਤੇ ਵਿਦਿਆਰਥੀ ਅਤੇ ਖ਼ਾਲਸਾ ਕਾਲਿਜ ਅੰਮ੍ਰਿਤਸਰ ਦੇ ਧਰਮਸ਼ਾਲਾ ਦੇ ਗ੍ਰੰਥੀ ਜੀ ਅਤੇ ਕਾਲਿਜ ਦੇ ਪ੍ਰੋਫੈਸਰ ਸ. ਜੋਧ ਸਿੰਘ, ਸ. ਤੇਜਾ ਸਿੰਘ ਅਤੇ ਸ. ਸਾਹਿਬ ਸਿੰਘ ਆਦਿਕ ਸਾਰੇ ਇਨ੍ਹਾਂ ਛੰਦਾਂ ਨੂੰ ਲੋੜ ਪਿਆ ਆਪਣੇ ਵਿਆਖਿਆਨਾਂ ਅਤੇ ਲੇਖਾਂ ਵਿਚ ਵਰਤਦੇ ਸਨ। ਮੈਂ ਵੀ ਵਰਤਦਾ ਸਾਂ, ਪਰ ਸੰਨ 1939 ਵਿਚ ਜਦ ਮੈਂ ਚਿਤ੍ਰ ਨੰਬਰ 21 ਪੜ੍ਹਿਆ ਤਾਂ ਮੈਨੂੰ ਬੜੀ ਸ਼ਰਮ ਆਈ ਅਤੇ ਮੈਂ ਅਗੇ ਲਈ ਇਹ ਛੰਦ ਵਰਤਣੇ ਬੰਦ ਕਰ ਦਿੱਤੇ। ਇਸ ਚਿਤ੍ਰ ਦੇ ਆਰੰਭ ਵਿਚ ਲਿਖਾਰੀ ਨੇ 'ਤੀਰ ਸਤੁੱਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਉਂ' ਵਿਚ 'ਹੁਤੋ' ਕ੍ਰਿਆ ਵਰਤਿਆ ਹੈ, ਜੋ ਭੂਤਕਾਲ ਵਿਚ ਹੈ। ਇਸ ਦਾ ਮਤਲਬ ਇਹ ਹੋਇਆ ਕਿ ਦਸ਼ਮੇਸ਼ ਜੀ ਦੇ ਸੰਨ 1704 ਵਿਚ ਅਨੰਦਪੁਰ ਸਾਹਿਬ ਛੱਡਣ ਪਿਛੋਂ ਲਿਖਾਰੀ ਨੇ ਇਹ ਸ਼ਰਾਰਤ ਭਰਿਆ ਅਤੇ ਫ਼ਰਜ਼ੀ ਅਤੇ ਗੰਦਾ ਚਰਿਤ੍ਰ ਲਿਖਿਆ ਅਤੇ ਲਿਖਿਆ ਵੀ ਅਨੰਦਪੁਰ ਤੋਂ ਬਾਹਰ ਕਿਸੇ ਹੋਰ ਥਾਂ ਤੋਂ।

ਹੈਰਾਨੀ ਦੀ ਗੱਲ ਹੈ ਕਿ ਇਹ 'ਸੁੱਤ ਜਬਤੇ' ਵਾਲੇ ਚਾਰ ਛੰਦ ਅੰਮ੍ਰਿਤ ਕੀਰਤਨ ਵਿਚ ਵੀ ਦਿੱਤੇ ਹੋਏ ਹਨ ਅਤੇ ਉਨ੍ਹਾਂ ਗੁਰਦੁਆਰਿਆਂ ਵਿਚ ਪੜ੍ਹੇ ਵੀ ਜਾਂਦੇ ਹਨ ਜਿਨਾ ਦੇ ਗ੍ਰੰਥੀਆਂ ਅਤੇ ਪ੍ਰਬੰਧਕਾਂ ਨੂੰ ਇਹਨਾਂ ਬਾਰੇ ਠੀਕ ਗਿਆਨ ਨਹੀਂ ਹੁੰਦਾ।

2. ਸੰਨ 1993 ਵਿਚ ਸਾਡਾ ਪਰਿਵਾਰ ਇਕ ਅਨੰਦ ਕਾਰਜ ਸਮੇਂ ਲੈਮਿੰਗਟਨ ਸਪਾ ਤੇ ਵੌਰਿਲ ਦੇ ਗੁਰਦੁਆਰੇ ਹਾਜ਼ਰ ਹੋਇਆ। ਅਨੰਦ ਕਾਰਜ ਕਰਾਉਣ ਵਾਲੇ ਇਕ ਅਖੰਡ ਕੀਰਤਨੀ ਰਾਗੀ ਜੱਥੇ ਨੇ ਅਨੰਦ ਕਾਰਜ ਤੋਂ ਪਿਛੋਂ ਨਵੇਂ ਵਿਆਹੇ ਜੋੜੇ ਨੂੰ ਸਿੱਖਿਆ ਦਿੰਦਿਆਂ ਹੋਇਆਂ ਇਹ ਸਵਈਆ ਪੜ੍ਹਿਆ :-

*ਢੋਲ ਮ੍ਰਿਦਗ ਬਜੈ ਸਭ ਹੀ ਘਰ ਯੋਂ ਪੁਰ ਆਜ ਕੁਲ ਹਰ ਭਾਰੀ।।*
*ਗਾਵਤ ਗੀਤ, ਬਜਾਵਤ ਤਾਲ, ਦਿਵਾਵਿਤ ਆਵਤਿ ਨਾਗਰਿ ਗਾਰੀ।।*
*ਭੇਰ ਹਜ਼ਾਰ ਬਜੀ ਇਕ ਬਾਰ, ਮਹਾਂ ਛਬਿਯਾਰ, ਹਸੈਂ ਮਿਲਿ ਨਾਰੀ।।*
*ਦੇਹ ਅਸੀਸ, ਕਹੈ, ਜਗਦੀਸ਼, ਇਹ ਜੋਰੀ ਜਿਯੋ ਜੁਗਚਾਰ ਤਿਹਾਰੀ।।*

ਰਾਗੀ ਜਥੇ ਦੇ ਵਿਆਕਿਆਕਾਰ ਨੇ ਇਸ ਸਵਾਈਏ ਦੇ ਅਰਥ ਨਾ ਦਸੇ ਪਰ ਗਜ ਵੱਜ ਕਿ ਕਿਹਾ :- "ਇਹ ਅਸੀਸ ਜੋ ਮੈਂ ਤੁਹਾਨੂੰ ਦੇ ਰਿਹਾ ਹਾਂ ਦਸਮੇਸ਼ ਜੀ ਨੇ ਅਨੰਦ ਕਾਰਜ ਸਮੇਂ ਕਿਸੇ ਜੋੜੇ ਨੂੰ ਦਿੱਤੀ ਹੋਈ ਹੈ।" ਕੁੜੀ ਵਾਲਿਆਂ ਮੈਨੂੰ ਵੀ ਕੁਝ ਬੋਲਣ ਲਈ ਕਿਹਾ। ਮੈਂ ਬੋਲਦਿਆਂ ਹੋਇਆਂ ਇਸ ਸਵਈਏ ਬਾਰੇ ਕਿਹਾ - "ਇਹ ਸਵਈਆ ਦਸਵੇਂ ਪਾਤਸ਼ਾਹ ਦਾ ਉਚਾਰਿਆ ਹੋਇਆ ਨਹੀਂ, ਬਲਕਿ ਕਵੀ ਸ਼ਿਆਮ ਦਾ ਹੈ ਜੋ ਚਰਿਤ੍ਰ ਨੰਬਰ 108, ਜੋ ਬੜਾ ਗੰਦਾ ਹੈ, ਵਿਚ ਦਿੱਤਾ ਹੋਇਆ ਹੈ। ਇਸ ਚਰਿਤ੍ਰ ਵਿਚ ਸੱਸੀ ਪੁਨੂੰ ਦਾ ਹਾਲ ਹੈ ਜੋ ਪ੍ਰਚਲਤ ਕਹਾਣੀ ਨਾਲੋਂ ਵੱਖਰਾ ਹੈ। ਇਸ ਛੰਦ ਅਨੁਸਾਰ ਭੰਭੋਰ ਸ਼ਹਿਰ ਦੇ ਲੋਕ ਖ਼ੁਸ਼ੀਆਂ ਮਨਾ ਰਹੇ ਹਨ। ਘਰ ਘਰ ਢੋਲ ਮ੍ਰਿਦੰਗ ਵਜ ਰਹੇ ਹਨ।

ਨਗਰ ਦੀਆਂ ਤੀਵੀਆਂ ਗੀਤ ਗਾ ਰਹੀਆਂ ਹਨ ਅਤੇ ਸਿੱਠਣੀਆਂ ਦੇ ਰਹੀਆਂ ਹਨ। ਇਕੋ ਵਾਰੀ ਹਜ਼ਾਰਾਂ ਭੇਰੀਆਂ, ਸ਼ਹਿਨਾਈਆਂ ਵਜ ਰਹੀਆਂ ਹਨ। ਸਭ ਆਦਮੀ ਅਤੇ ਤੀਵੀਆਂ ਹੱਸ ਰਹੇ ਹਨ ਅਤੇ ਰਾਜਾ, ਰਾਜਕੁਮਾਰ ਪੁਨੂੰ ਨੂੰ ਅਸੀਸਾਂ ਦੇ ਰਹੇ ਹਨ ਅਤੇ ਕਹਿ ਰਹੇ ਹਨ ਕਿ ਹੇ ਜਗਤ ਦੇ ਈਸ਼ਵਰ ਪੁਨੂੰ ਤੂੰ ਅਤੇ ਤੇਰੀ ਨਵਵਿਆਹੀ ਮਹਾਰਾਣੀ ਸ਼ਸੀ, ਤੁਹਾਡੀ ਇਹ ਜੋੜੀ ਚਾਰ ਜੁਗ ਜੀਉਂਦੀ ਰਹੇ।

ਦੱਸੋ ਇਥੇ ਗੁਰਦਵਾਰੇ ਵਿਚ ਕਿਹੜੇ ਢੋਲ ਮ੍ਰਿਦੰਗ ਵੱਜ ਰਹੇ ਹਨ, ਕਿਹੜੀਆਂ ਸ਼ਹਿਨਾਈਆਂ ਵਜ ਰਹੀਆਂ ਹਨ, ਕਿਹੜੀਆਂ ਗਾਲ੍ਹੀਆਂ ਸਿਠਣੀਆਂ ਦਿੱਤੀਆਂ ਜਾ ਰਹੀਆਂ ਹਨ। ਸਾਡੇ ਤਾਂ ਕੀਰਤਨ ਦੇ ਸਾਜ਼ ਵੱਜ ਰਹੇ ਹਨ ਅਤੇ ਅਸੀਂ ਕੀਰਤਨ ਕਰ ਰਹੇ ਹਾਂ।"

ਵਿਆਖਿਆਕਾਰ ਮੇਰਾ ਦੋਸਤ ਸੀ, ਉਹ ਪਾਣੀ ਪਾਣੀ ਹੋ ਗਿਆ ਅਤੇ ਚੋਰ ਅੱਖ ਨਾਲ ਮੇਰੇ ਵੱਲ ਦੇਖਣ ਲੱਗ ਪਿਆ। ਪਰ ਅਯੋਗ ਲਿਹਾਜ ਕਰਨਾ ਮੇਰਾ ਸੁਭਾ ਨਹੀਂ। ਵਿਚਾਰੇ ਨੂੰ ਆਪਣੀ ਗ਼ਲਤੀ ਮੰਨਕੇ ਮੁਆਫ਼ੀ ਮੰਗਣੀ ਪਈ।

3. ਸੰਨ 1951 ਵਿਚ ਨੈਰੋਬੀ (ਕੀਨੀਆ) ਤੋਂ ਮੈਨੂੰ ਇਕ ਚਿੱਠੀ ਗਈ ਜਿਸ ਵਿਚ ਲਿਖਿਆ ਹੋਇਆ ਸੀ ਕਿ ਮੇਰਾ ਇਕ ਦੋਸਤ, ਸ. ਰਾਮ ਸਿੰਘ ਆਪਣੇ ਘਰ ਦਸਮ ਗ੍ਰੰਥ ਦਾ ਅਖੰਡ ਪਾਠ ਕਰਾਉਣਾ ਚਾਹੁੰਦਾ ਹੈ ਅਤੇ ਮੈਨੂੰ ਬੇਨਤੀ ਕੀਤੀ ਗਈ ਕਿ ਮੈਂ ਵੀ ਅਖੰਡ ਪਾਠੀਆਂ ਵਿਚ ਸ਼ਾਮਲ ਹੋਵਾਂ। ਮੈਂ ਉੱਤਰ ਦਿੱਤਾ, "ਜਿਸਨੂੰ 'ਸ੍ਰੀ ਗੁਰੂ ਦਸਮ ਗ੍ਰੰਥ' ਕਿਹਾ ਜਾਂਦਾ ਹੈ ਉਹ ਨਾ ਹੀ 'ਗੁਰੂ' ਹੈ ਤੇ ਨਾ ਹੀ 'ਦਸਮ ਗ੍ਰੰਥ' ਹੈ ਅਤੇ ਨਾ ਹੀ 'ਗ੍ਰੰਥ ਪਾਤਸ਼ਾਹੀ ਦਸਵੀਂ' ਹੈ।

ਇਸ ਗ਼ਲਤ ਨਾਮ -'ਦਸਮ ਗ੍ਰੰਥ'- ਕਾਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਪੁਕਾਰਿਆ ਜਾਂਦਾ ਹੈ। ਇਹ ਨਹੀਂ ਸੋਚਿਆ ਜਾਂਦਾ ਕਿ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਗ੍ਰੰਥ ਹੋਇਆ ਤਾਂ ਇਸਦੇ ਅਤੇ ਕਹੇ ਜਾਣ ਵਾਲੇ ਦਸਮ ਗ੍ਰੰਥ ਵਿਚਕਾਰ ਕਿਹੜੇ ਹੋਰ ਅੱਠ ਗ੍ਰੰਥ ਹਨ। ਇਸ ਗ੍ਰੰਥ ਵਿਚ ਕਈ ਥਾਹੀਂ ਉਹ ਗੰਦੀਆਂ ਗੱਲਾਂ ਲਿਖੀਆਂ ਹੋਈਆਂ ਹਨ ਜਿਹੜੀਆਂ ਕਿ ਮਾਈਆਂ, ਧੀਆਂ, ਭੈਣਾਂ ਵਿਚ ਸੁਣਾਕੇ ਨਹੀਂ ਪੜ੍ਹੀਆਂ ਜਾ ਸਕਦੀਆਂ ਅਤੇ ਨਾ ਹੀ ਉਨ੍ਹਾਂ ਨੂੰ ਵਾਕ ਦੇ ਦੌਰ ਤੇ ਸੁਣਾਇਆ ਜਾ

ਸਕਦਾ ਹੈ। ਸੋ ਮੈਂ ਅਖੰਡ ਪਾਠ ਵਿਚ ਸ਼ਾਮਲ ਨਹੀਂ ਹੋ ਸਕਦਾ। ਬਲਕਿ ਸਲਾਹ ਦਿੰਦਾ ਹਾਂ ਕਿ ਇਹ ਅਖੰਡ ਪਾਠ ਨਾ ਕੀਤਾ ਜਾਏ।" ਮੇਰੇ ਦੋਸਤ ਰਾਮ ਸਿੰਘ ਨੇ ਮੇਰੀ ਸਲਾਹ ਮੰਨ ਲਈ ਅਤੇ ਅਖੰਡ ਪਾਠ ਕਰਨ ਦਾ ਖਿਆਲ ਛੱਡ ਦਿੱਤਾ। ਮੈਨੂੰ ਇਹ ਪੜ੍ਹਕੇ ਵੀ ਬੜੀ ਹੈਰਾਨੀ ਹੋਈ ਹੈ ਕਿ ਹਜ਼ੂਰ ਸਾਹਿਬ ਇਸ ਗ੍ਰੰਥ ਦਾ ਪਾਠ ਕੀਤਾ ਜਾਂਦਾ ਹੈ ਅਤੇ ਇਸਦੇ ਗੰਦੇ ਹਿੱਸੇ ਮੂੰਹ ਵਿਚ ਪੜ੍ਹੇ ਜਾਂਦੇ ਹਨ ਅਤੇ ਗ੍ਰੰਥ ਵਿਚ ਕਾਗਜ਼ਾਂ ਦੀਆਂ ਨਿਸ਼ਾਨੀਆਂ ਰੱਖੀਆਂ ਹੋਈਆਂ ਹਨ ਕਿ ਕਿਹੜੇ ਸਫ਼ਿਆਂ ਤੋਂ ਵਾਕ ਲੈਣਾ ਹੈ ਅਤੇ ਕਿਹੜੇ ਗੰਦੇ ਸਫ਼ਿਆਂ ਤੋਂ ਨਹੀਂ ਲੈਣਾ ਅਤੇ ਭੋਗ ਸਮੇਂ ਬਕਰਾ ਝਟਕਾਇਆ ਜਾਂਦਾ ਹੈ। ਜੇ ਹਜ਼ੂਰ ਸਾਹਿਬ ਅਤੇ ਤਖ਼ਤ ਪਟਨਾ ਸਾਹਿਬ ਵਿਚ ਇਹ ਹਾਲ ਹੈ ਤਾਂ ਹੋਰ ਕਿਸੇ ਨੂੰ ਕੀ ਕਿਹਾ ਜਾਵੇ।

ਨਿਹੰਗ ਸਿੰਘ ਵੀ ਇਸ ਗ੍ਰੰਥ ਦਾ ਪਾਠ ਅਤੇ ਅਖੰਡ ਪਾਠ ਕਰਦੇ ਹਨ।

4. ਆਪਣੇ ਬਚਪਨ ਵਿਚ ਜਦ ਮੈਂ ਇਸ ਗ੍ਰੰਥ ਨੂੰ ਗੁਰੂ ਸਮਝਦਾ ਸਾਂ ਤਾਂ ਆਪਣੇ ਦਿਲ ਵਿਚ ਇਹ ਸ਼ੰਕਾ ਕਰਦਾ ਸਾਂ ਕਿ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਕਿਉਂ ਪ੍ਰਕਾਸ਼ ਨਹੀਂ ਕੀਤਾ ਜਾਂਦਾ ਤੇ ਕਿਉਂ ਇਸ ਦਾ ਸਾਧਾਰਣ ਅਤੇ ਅਖੰਡ ਪਾਠ ਨਹੀਂ ਕੀਤਾ ਜਾਂਦਾ। ਜਦ ਸੰਨ 1939 ਵਿਚ ਮੈਨੂੰ ਚਿੜ੍ਹਾਂ ਬਾਰੇ ਜਾਣਕਾਰੀ ਹੋਈ ਤਾਂ ਮੈਨੂੰ ਹੋਸ਼ ਆਈ ਕਿ ਮੇਰੀ ਬਚਪਨ ਵਾਲੀ ਸੋਚ ਗ਼ਲਤ ਸੀ।

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ
## ਦੇ ਪ੍ਰਬੰਧ ਅਧੀਨ
## ਚਲ ਰਹੇ ਟਰੱਸਟਾਂ ਦਾ ਕਾਰਜ ਖੇਤਰ

1. ***ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ***
   ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਛਪੀ ਸਭ ਤੋਂ ਵਧੀਆ ਪੁਸਤਕ ਨੂੰ 6100/- ਦਾ ਇਨਾਮ ਦਿੱਤਾ ਜਾਂਦਾ ਹੈ।
2. ***ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ***
   ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।
3. ***ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ***
   ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ।
4. ***ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ***
   ਇਨ੍ਹਾਂ ਟਰੱਸਟਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਕੀਤਾ ਜਾਂਦਾ ਹੈ।
5. ***ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ***
   ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਰਾਹੀਂ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।
6. ***ਸ. ਨਰੈਣ ਸਿੰਘ ਯਾਦਗਾਰੀ ਟਰੱਸਟ***
   ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

ਛਾਪਕ : ਜੋਹਰਾ ਪ੍ਰਿੰਟਰਜ਼, ਪਟਿਆਲਾ। ਫੋਨ 210686

## ਗੁਰੂ ਨਾਨਕ ਦੇਵ ਮਿਸ਼ਨ ਵਲੋਂ
## ਛਾਪੇ ਗਏ ਕੁੱਝ ਟ੍ਰੈਕਟ

| ਟ੍ਰੈਕਟ ਦਾ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 478 | ਸਿੱਖ ਸੱਭਿਆਚਾਰ – 'ਸ' ਸੈਭਿਆਚਾਰ | 6.00 |
| 479 | 1699 ਦੀ ਵਿਸਾਖੀ | 10.00 |
| 480 | The vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮਨੁੱਖ – ਬ੍ਰਹਮ ਗਿਆਨੀ। | 5.00 |
| 462 | ਗੁਰਮਤਿ ਵਿੱਚ ਤਖਤਾਂ ਦੀ ਮਹਾਨਤਾ। | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ। | 6.00 |
| 466 | Why am I a Sikh ? | 2.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ ? | 4.00 |

### ਚੰਦਿਆਂ ਦੀ ਦਰ

*ਭਾਰਤ*

| | |
|---|---|
| ਵਾਰਸ਼ਿਕ | 35/- ਰੁਪਏ |
| ਜੀਵਨ-ਪ੍ਰਯੰਤ | 350/- ਰੁਪਏ |

*ਵਿਦੇਸ਼*

| | |
|---|---|
| ਜੀਵਨ-ਪ੍ਰਯੰਤ | 1000/- ਰੁਪਏ |